ਮਾਸਿਕ

ਭੇਟਾ : ੨/-

# ਗੁਰਮਤਿ ਪ੍ਰਕਾਸ਼

ਜਿਲਦ : ੫੬ ਸਾਵਣ-ਭਾਦੋਂ ਸੰਮਤ ਨਾਨਕਸ਼ਾਹੀ ੫੪੪ (ਅਗਸਤ 2012) ਅੰਕ : 5

ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ



Registered with Registrar of Newspaper at No. 354/57
Postal Regd. No. ASR-007/2010-2012
GURMAT PARKASH August 2012
Dharam Parchar Committee, SGPC, Sri Amritsar.

 ੧ੴ ਸਤਿਗੁਰ ਪ੍ਰਸਾਦਿ॥ 

# ਕੈਂਸਰ ਪੀੜ੍ਹਤਾਂ ਦੀ ਸਹਾਇਤਾ ਲਈ ਅਪੀਲ

ਇਸ ਸਮੇਂ ਕੈਂਸਰ ਦੀ ਭਿਆਨਕ ਬਿਮਾਰੀ ਬਹੁਤ ਵੱਡੀ ਪੱਧਰ 'ਤੇ ਫੈਲ ਚੁੱਕੀ ਹੈ, ਜਿਸ ਦੇ ਇਲਾਜ 'ਤੇ ਬਹੁਤ ਜ਼ਿਆਦਾ ਖਰਚ ਆ ਜਾਂਦਾ ਹੈ। ਗਰੀਬ ਲੋਕਾਂ ਵੱਲੋਂ ਪੈਸੇ ਦੀ ਘਾਟ ਕਾਰਨ ਇਸ ਬਿਮਾਰੀ ਦਾ ਇਲਾਜ ਕਰਵਾਉਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ। ਮਾਇਆ ਦੀ ਘਾਟ ਕਾਰਨ ਸਮੇਂ ਸਿਰ ਇਲਾਜ ਨਾ ਹੋਣ ਕਾਰਨ ਕਈ ਕੀਮਤੀ ਜਾਨਾਂ ਇਸ ਬਿਮਾਰੀ ਦੀ ਭੇਟ ਚੜ੍ਹ ਚੁੱਕੀਆਂ ਹਨ ਅਤੇ ਅੱਗੋਂ ਵੀ ਇਹ ਸਿਲਸਿਲਾ ਜਾਰੀ ਹੈ। ਇਸ ਨੂੰ ਧਿਆਨ ਵਿਚ ਰੱਖਦਿਆਂ ਗਰੀਬ ਲੋਕਾਂ ਦੀ ਮਦਦ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 'ਕੈਂਸਰ ਰਲੀਫ ਫੰਡ' ਸਥਾਪਿਤ ਕੀਤਾ ਗਿਆ ਹੈ, ਜਿਸ ਵਿਚ ਕੁਝ ਦਾਨੀ ਸੱਜਣਾਂ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਅਤੇ ਮੁਲਾਜ਼ਮਾਂ ਨੇ ਵੀ ਇਸ ਨਾਮੁਰਾਦ ਬਿਮਾਰੀ ਦਾ ਮੁਕਾਬਲਾ ਕਰਨ ਲਈ ਇਸ ਵਿਚ ਵੱਧ ਚੜ੍ਹ ਕੇ ਯੋਗਦਾਨ ਪਾਇਆ ਹੈ। ਇਸ ਬਿਮਾਰੀ ਦੇ ਪੀੜ੍ਹਤ ਮਰੀਜ਼ਾਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਾਇਆ ਦੇ ਰੂਪ ਵਿਚ ਵੱਧ ਤੋਂ ਵੱਧ ਮਦਦ ਕੀਤੀ ਜਾ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਸਬੰਧੀ ਬੈਂਕ ਵਿਚ ਇਕ ਖਾਤਾ ਖੋਲ੍ਹਿਆ ਗਿਆ ਹੈ, ਜਿਸ ਵਿਚ ਸੰਗਤਾਂ ਕੈਂਸਰ ਪੀੜ੍ਹਤ ਮਰੀਜ਼ਾਂ ਦੀ ਸਹਾਇਤਾ ਲਈ ਮਾਇਆ ਜਮ੍ਹਾਂ ਕਰਵਾ ਸਕਦੀਆਂ ਹਨ। ਇਸ ਲਈ ਦਾਨੀ ਸੱਜਣਾਂ ਨੂੰ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪਣੀ ਕਮਾਈ ਵਿੱਚੋਂ ਹੇਠ ਲਿਖੇ ਅਕਾਊਂਟ ਵਿਚ ਵੱਧ ਤੋਂ ਵੱਧ ਮਾਇਆ ਭੇਟ ਕਰ ਕੇ ਕੈਂਸਰ ਪੀੜ੍ਹਤ ਮਰੀਜ਼ਾਂ ਦੀ ਸਹਾਇਤਾ ਕਰਨ। ਇਸ ਤੋਂ ਇਲਾਵਾ ਸਹਾਇਤਾ ਚੈੱਕ/ਡਰਾਫਟ ਰਾਹੀਂ ਵੀ ਦਿੱਤੀ ਜਾ ਸਕਦੀ ਹੈ। ਸਹਾਇਤਾ ਦੇ ਚੈੱਕ/ਡਰਾਫਟ 'ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਨਾਮ 'ਪੁਰ ਤਿਆਰ ਕਰਵਾ ਕੇ ਡਾਕ ਰਾਹੀਂ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ' ਦੇ ਐਡਰੈੱਸ 'ਤੇ ਵੀ ਭੇਜੇ ਜਾ ਸਕਦੇ ਹਨ।

ਨੋਟ: ਦਾਨੀ ਸੱਜਣਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਮਾਇਆ ਭੇਜਣ ਸਮੇਂ ਆਪਣਾ ਮੁਕੰਮਲ ਪਤਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ E-mail (info@sgpc.net) 'ਤੇ ਭੇਜ ਦਿੱਤਾ ਜਾਵੇ ਤਾਂ ਕਿ ਰਕਮ ਦੀ ਰਸੀਦ ਆਪ ਜੀ ਨੂੰ ਭੇਜੀ ਜਾ ਸਕੇ।

**ਬੈਂਕ ਅਕਾਊਂਟ ਦਾ ਵੇਰਵਾ :**

ਨਾਮ : ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
**ਖਾਤਾ ਨੰਬਰ** : 0018000100032423,
ਪੰਜਾਬ ਨੈਸ਼ਨਲ ਬੈਂਕ, ਹਾਲ ਬਜ਼ਾਰ, ਨੇੜੇ ਕੋਤਵਾਲੀ, ਸ੍ਰੀ ਅੰਮ੍ਰਿਤਸਰ, ਪੰਜਾਬ।
IFSC Code: PUNB0001800, SWIFTCode: PUNBINBBMRD

ਅਵਤਾਰ ਸਿੰਘ
ਪ੍ਰਧਾਨ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

# ਵਿਰਾਸਤੀ ਨਿਸ਼ਾਨੀਆਂ



ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਭਾਈ ਰੂਪਾ (ਬਠਿੰਡਾ)
ਨਜ਼ਦੀਕ ਇਕ ਪਰਵਾਰ ਪਾਸ ਇਕ ਪੁਰਾਤਨ ਰੱਥ ਹੈ, ਜਿਸ ਬ
ਮਨੌਤ ਹੈ ਕਿ ਇਸ ਰੱਥ ਦੀ ਵਰਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿ
ਜੀ ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਕਰਦੇ ਰਹੇ ਹਨ। ਇਹ
ਸੰਮਤ ੧੭੪੪ ਈ: ਨੂੰ ਦੇਹਰਾਦੂਨ ਤੋਂ ਇੱਥੇ ਆਇਆ।

ਫੋਟੋ : ਸਿਮਰਜੀਤ ਸਿੰ




੧ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਨਾਨਕਸ਼ਾਹੀ ੫੪੪ ਅਗਸਤ 2012

ਜਿਲਦ ੫੬ ਅੰਕ ੫



*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ ਰਹਾਉ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥*
*ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥੨॥*
*ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥*
*ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥*
*ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥੩॥੫॥੩੯॥*

*(ਪੰਨਾ ੩੬੦)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਦੇ ਇਸ ਸ਼ਬਦ ਵਿਚ ਸੰਨ ੧੫੨੧ 'ਚ ਹਮਲਾਵਰ ਬਾਬਰ ਦੇ ਸੈਦਪੁਰ ਜਿਸ ਨੂੰ ਐਮਨਾਬਾਦ ਵੀ ਆਖਿਆ ਜਾਂਦਾ ਹੈ, ਉੱਪਰ ਕੀਤੇ ਹਮਲੇ ਸਮੇਂ ਲੋਕਾਂ ਦੀ ਅੱਖੀਂ-ਡਿੱਠੀ ਤਬਾਹੀ ਦਾ ਵਰਣਨ ਕੀਤਾ ਹੈ। ਇਸ ਸੰਬੰਧ ਵਿਚ ਲੋਕਾਂ ਦੀ ਦੁਰਗਤੀ ਵਰਣਨ ਕਰਦੇ ਹੋਏ ਗੁਰੂ ਪਾਤਸ਼ਾਹ ਜੀ ਹਮਲਾਵਰ ਬਾਬਰ ਅਤੇ ਲੋਕਾਈ ਦੋਨਾਂ ਧਿਰਾਂ ਦੇ ਦੋਸ਼ਾਂ ਦਾ ਸਹੀ ਵਿਸ਼ਲੇਸ਼ਣ ਕਰਦਿਆਂ, ਲੋਕ-ਪਰਲੋਕ ਦੇ ਸੁਖਾਂ ਦੇ ਮੂਲ ਆਧਾਰ, ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ ਚੇਤੇ ਰੱਖਣ ਦਾ ਮਾਰਗ-ਦਰਸ਼ਨ ਬਖ਼ਸ਼ਿਸ਼ ਕਰਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਆਪਣੇ ਮੂਲ ਦੇਸ਼ ਖੁਰਾਸਾਨ (ਈਰਾਨ ਦੇ ਪੂਰਬ ਅਤੇ ਅਫਗਾਨਿਸਤਾਨ ਦੇ ਪੱਛਮ ਵੱਲ ਦਾ ਦੇਸ) ਨੂੰ ਕਿਸੇ ਹੋਰ ਦੇ ਸਪੁਰਦ ਕਰ ਕੇ ਹਮਲਾਵਰ ਬਾਬਰ ਦੁਆਰਾ ਹਿੰਦੋਸਤਾਨ ਨੂੰ ਭਾਵ ਹਿੰਦੋਸਤਾਨ ਦੇ ਲੋਕਾਂ ਨੂੰ ਡਰਾਇਆ, ਧਮਕਾਇਆ ਗਿਆ ਹੈ। ਕਰਤਾਰ ਆਪਣੇ 'ਤੇ ਕੋਈ ਦੋਸ਼ ਜਾਂ ਇਤਰਾਜ਼ ਨਹੀਂ ਲਾਗੂ ਹੋਣ ਦਿੰਦਾ ਤੇ ਉਸ ਨੇ ਮੁਗ਼ਲ ਹਮਲਾਵਰ ਬਾਬਰ ਨੂੰ ਜਮ ਦਾ ਰੂਪ ਦੇ ਕੇ ਹਿੰਦੋਸਤਾਨ 'ਤੇ ਹੱਲਾ ਕਰਵਾ ਦਿੱਤਾ ਹੈ। ਇੰਨੀ ਮਾਰ ਪਈ ਹੈ। ਸਾਰੇ

ਹਾਲ ਪਾਹਰਿਆ ਹੋਈ ਹੈ। ਹੇ ਪਰਮਾਤਮਾ! ਕੀ ਤੈਨੂੰ ਪੀੜ ਨਹੀਂ ਹੋਈ?

ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ ਮਾਲਕ! ਆਪ ਤਾਂ ਸਭ ਕੁਝ ਕਰਨ ਕਰਾਉਣ ਵਾਲੇ ਹੋ। ਸਭਨਾਂ ਦੀ ਸਾਰ ਲੈਣ ਵਾਲੇ ਆਪ ਹੀ ਤਾਂ ਹੋ। ਜੇਕਰ ਤਕੜਾ ਤਕੜੇ ਨੂੰ ਮਾਰਦਾ ਹੈ ਤਾਂ ਮਨ ਅੰਦਰ ਕੋਈ ਗਿਲਾ ਨਹੀਂ ਹੁੰਦਾ। ਪਰੰਤੂ ਜੇਕਰ ਕੋਈ ਤਾਕਤਵਰ ਸ਼ੇਰ ਗਾਵਾਂ ਦੇ ਵੱਗ ਨੂੰ ਆਣ ਪਵੇ ਭਾਵ ਨਿਹੱਥੇ ਲੋਕਾਂ ਨੂੰ ਕੋਈ ਮਾਰਨ ਨੂੰ ਆ ਪਵੇ ਤਾਂ ਉਸ ਬਾਰੇ ਉਸ ਸ਼ੇਰ ਦੇ ਮਾਲਕ ਨੂੰ ਪੁੱਛਿਆ ਜਾਣਾ ਉਚਿਤ ਹੈ। ਕਹਿਣ ਤੋਂ ਭਾਵ ਹੇ ਪਰਮਾਤਮਾ! ਬਾਬਰ ਜਿਹੇ ਹਮਲਾਵਰ ਆਪਣੀ ਤਾਕਤ ਦੀ ਧੌਂਸ ਗ਼ਰੀਬ ਨਿਮਾਣੀ, ਨਿਤਾਣੀ ਪਰਜਾ ਉੱਪਰ ਕਿਉਂ ਜਮਾਉਂਦੇ ਹਨ? ਗ਼ਰੀਬ ਜਨਤਾ ਨੂੰ ਕੋਹਣਾ, ਮਾਰਨਾ ਤੇ ਲੁੱਟਣਾ ਜਾਇਜ਼ ਨਹੀਂ। ਹੇ ਕਰਤਾਰ! ਐਸੀ ਹਾਲਤ 'ਚ ਆਪ ਜੀ ਪਾਸ ਪੁਕਾਰ ਕਰਨ ਤੋਂ ਬਿਨਾਂ ਕੋਈ ਹੋਰ ਰਾਹ ਨਹੀਂ ਦਿੱਸਦਾ।

ਪਰੰਤੂ ਹੇ ਮਾਲਕ! ਹਿੰਦੋਸਤਾਨ ਰੂਪੀ ਰਤਨ ਨੂੰ ਇਸ ਦੇ ਬਣੇ ਸੰਸਾਰਕ ਮਾਲਕਾਂ ਨੇ ਵੀ ਤਾਂ ਯੋਗ ਤਰ੍ਹਾਂ ਸੰਭਾਲਿਆ ਨਹੀਂ। ਇਨ੍ਹਾਂ ਕੁੱਤਿਆਂ, ਇਨ੍ਹਾਂ ਮੋਇਆਂ ਮਰ ਜਾਣਿਆਂ ਨੂੰ ਵੀ ਤਾਂ ਇਹਦੀ ਕੋਈ ਸਾਰ ਨਹੀਂ ਆਈ। ਅਸਲ 'ਚ ਜੋੜਨ-ਵਿਛੋੜਨ ਵਾਲੇ ਵੀ ਤੁਸੀਂ ਹੇ ਮਾਲਕ! ਆਪ ਹੀ ਹੋ। ਕਹਿਣ ਤੋਂ ਭਾਵ ਇਹ ਹਿੰਦੋਸਤਾਨ 'ਤੇ ਰਾਜ ਕਰਨ ਵਾਲੇ ਆਪ ਦੇ ਸੱਚੇ ਨਾਮ ਤੋਂ ਟੁੱਟੇ ਹਨ, ਪ੍ਰਭੂ-ਨਾਮ ਤੋਂ ਦੂਰ ਹੋ ਕੇ ਇਹ ਸਜ਼ਾ ਇਨ੍ਹਾਂ ਨੂੰ ਮਿਲੀ ਹੈ। ਆਪ ਜੀ ਤਾਂ ਹੇ ਮਾਲਕ! ਵਡਿਆਈ ਵਾਲੇ ਹੋ। ਜੇਕਰ ਕੋਈ (ਸ਼ਾਸਕ) ਹਕੂਮਤ, ਧਨ, ਪਦਾਰਥ ਆਦਿ ਦੇ ਨਸ਼ੇ 'ਚ ਮਨ-ਆਈਆਂ ਕਰੇ ਭਾਵ ਪ੍ਰਭੂ ਦੇ ਵੱਲੋਂ ਕਿਸੇ ਦੇਸ਼, ਇਲਾਕੇ ਦਾ ਰਾਜ ਪ੍ਰਬੰਧ ਕਰਨ ਦੀ ਮੂਲ ਜ਼ਿੰਮੇਵਾਰੀ ਨਾ ਨਿਭਾਵੇ, ਆਪਣੇ ਹੀ ਸੁਆਦਾਂ, ਰੰਗ-ਰਲੀਆਂ ਮਾਣਨ 'ਚ ਹੀ ਉਲਝਿਆ ਰਹੇ ਤਾਂ ਉਹ ਮਾਲਕ ਨੂੰ ਚੰਗਾ ਨਹੀਂ ਲੱਗਦਾ। ਉਹ ਮਾਲਕ ਦੀਆਂ ਨਜ਼ਰਾਂ 'ਚ ਜ਼ਮੀਨ ਤੋਂ ਦਾਣੇ ਚੁਗਣ ਵਾਲਾ ਕੀੜਾ ਹੈ। ਕਹਿਣ ਤੋਂ ਭਾਵ ਸ਼ਾਸਕ ਨੂੰ ਕਦਾਚਿਤ ਵੀ ਉਸ ਮਾਲਕ ਨੂੰ ਨਹੀਂ ਭੁੱਲਣਾ ਚਾਹੀਦਾ ਜਿਸ ਨੇ ਉਸ ਨੂੰ ਰਾਜਸੱਤਾ ਬਖ਼ਸ਼ੀ ਹੁੰਦੀ ਹੈ। ਜਦੋਂ ਕਿਸੇ ਦੇਸ਼ ਦਾ ਸ਼ਾਸਕ ਉਸ ਪ੍ਰਭੂ ਨੂੰ ਭੁੱਲਦਾ ਹੈ ਤਾਂ ਹੀ ਉਸ ਨੂੰ ਅਤੇ ਉਸ ਦੀ ਪਰਜਾ ਨੂੰ ਐਸੇ ਦੁੱਖ ਦੇਖਣੇ ਪੈਂਦੇ ਹਨ। ਅਸਲ ਕਸੌਟੀ ਲੋਕ-ਸੇਵਾ ਹੈ। ਜੇ ਕੋਈ ਜੀਉਂਦੇ-ਜੀਅ ਆਪਣੇ ਮਨ ਨੂੰ ਵਿਕਾਰਾਂ ਪੱਖੋਂ ਮਾਰ ਕੇ ਵਿਚਰਦਾ ਹੈ ਤਾਂ ਉਹ ਮਾਲਕ ਦੀ ਖੁਸ਼ੀ ਪ੍ਰਾਪਤ ਕਰਦਾ ਹੈ, ਉਹ ਪ੍ਰਾਪਤੀ ਕਰਦਾ ਹੈ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਪ੍ਰਭੂ ਮਾਲਕ ਦਾ ਨਾਮ ਮਿਲਣ 'ਤੇ ਹੀ ਐਸੀ ਪ੍ਰਾਪਤੀ ਸੰਭਵ ਹੈ।

■

Ajit S. Lyall
919-U E II.
LDH 141010

ਸੰਪਾਦਕੀ

# ਦੇਸ਼ ਦੀ ਅਜ਼ਾਦੀ ਵਿਚ ਸਿੱਖਾਂ ਦਾ ਯੋਗਦਾਨ

ਭਾਰਤ ਵਾਸੀਆਂ ਨੇ ਹਜ਼ਾਰਾਂ ਵਰ੍ਹੇ ਸਮਾਜਿਕ, ਆਰਥਿਕ, ਸਭਿਆਚਾਰਕ ਤੇ ਧਾਰਮਿਕ ਗੁਲਾਮੀ ਆਪਣੇ ਪਿੰਡੇ 'ਤੇ ਹੰਡਾਈ। ਗੁਲਾਮੀ ਦਾ ਮੁੱਢ ਉਸ ਸਮੇਂ ਹੀ ਬੱਝ ਗਿਆ ਸੀ ਜਦੋਂ ਸਮਾਜ ਨੂੰ ਚਾਰ ਵਰਣਾਂ ਵਿਚ ਵੰਡਿਆ ਗਿਆ ਸੀ। ਵੰਡਿਆ ਹੋਇਆ ਸਮਾਜ ਕਦੇ ਵੀ ਖੁਸ਼ੀਆਂ ਖੇੜਿਆਂ ਦਾ ਅਨੰਦ ਨਹੀ ਮਾਣ ਸਕਦਾ। ਵਰਣ ਵੰਡ ਦੇ ਸਮਰਥੱਕ ਭਾਵੇਂ ਅੱਜ ਵੀ ਇਸ ਨੂੰ ਆਦਰਸ਼ 'ਕੰਮ-ਕਿੱਤਾ ਵੰਡ' ਕਹਿ ਕੇ ਇਸ ਦੀ ਪ੍ਰੋੜ੍ਹਤਾ ਕਰਦੇ ਹਨ ਪਰ ਗਹੁ ਨਾਲ ਵਾਚਣ ਸਮਝਣ 'ਤੇ ਇਹ ਭਲੀ ਭਾਂਤੀ ਨਜ਼ਰ ਆ ਜਾਂਦਾ ਹੈ ਕਿ ਇਸ ਅਧੀਨ ਚੌਥੇ ਵਰਗ ਸ਼ੂਦਰ ਦੀ ਹਾਲਤ ਇੰਨੀ ਬੁਰੀ ਸੀ ਕਿ ਉਹ ਬਾਕੀ ਦੇ ਤਿੰਨ ਵਰਗਾਂ ਦਾ ਗੁਲਾਮ ਮਾਤਰ ਹੀ ਸੀ। ਭਾਰਤ ਵਾਸੀਆਂ ਦੀ ਇਸੇ ਅੰਦਰਲੀ ਗੁਲਾਮੀ ਨੇ ਵਿਦੇਸ਼ੀ ਹਮਲਾਵਰਾਂ ਨੂੰ ਭਾਰਤ 'ਤੇ ਕਬਜ਼ਾ ਕਰਨ ਵਿਚ ਕੋਈ ਔਖ ਨਾ ਆਉਣ ਦਿੱਤੀ। ਇਕ-ਦੂਜੇ ਵਰਗ ਨੂੰ ਗੁਲਾਮ ਬਣਾਉਂਦੇ ਸਾਰੇ ਭਾਰਤ ਵਾਸੀ ਹੀ ਵਿਦੇਸ਼ੀ ਗੁਲਾਮੀ ਦੇ ਹਨੇਰੇ ਖੂਹ ਵਿਚ ਜਾ ਡਿੱਗੇ। ਵਿਦੇਸ਼ੀ ਹਾਕਮਾਂ ਨੇ ਪਹਿਲਾਂ ਹਮਲਾਵਰ ਬਣ ਕੇ ਭਾਰਤ ਵਾਸੀਆਂ ਨੂੰ ਬੜੀ ਬੇਕਿਰਕੀ ਨਾਲ ਮਾਰਿਆ, ਉਜਾੜਿਆ, ਲੁੱਟਿਆ ਤੇ ਕੁੱਟਿਆ। ਉਹ ਇੱਥੋਂ ਅਥਾਹ ਦੌਲਤ ਲੁੱਟ ਕੇ ਆਪਣੇ ਦੇਸ਼ ਲੈ ਜਾਂਦੇ। ਬਹੂ-ਬੇਟੀਆਂ ਨੂੰ ਆਪਣੇ ਦੇਸ਼ ਵਿਚ ਮੰਡੀ ਲਾ ਕੇ ਵੇਚਦੇ। ਭਾਰਤ ਵਾਸੀਆਂ ਨੇ ਇਨ੍ਹਾਂ ਵਿਦੇਸ਼ੀ ਹਾਕਮਾਂ ਦੀ ਗੁਲਾਮੀ ਨੂੰ ਆਪਣੀ ਤਕਦੀਰ ਹੀ ਮੰਨ ਲਿਆ। ਹੌਲੀ-ਹੌਲੀ ਗੁਲਾਮੀ ਦੇ ਜੂਲ੍ਹੇ ਵਿਚ ਜਕੜੇ ਇਨ੍ਹਾਂ ਭਾਰਤ ਵਾਸੀਆਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ। ਸਖਤੀਆਂ ਦਾ ਦੌਰ ਹੋਰ ਤੇਜ਼ ਹੁੰਦਾ ਗਿਆ। ਇਨ੍ਹਾਂ ਨੂੰ ਮੂਲ ਮਨੁੱਖੀ ਹੱਕਾਂ ਤੋਂ ਲੱਗਭਗ ਵਾਂਝਾ ਹੀ ਕਰ ਦਿੱਤਾ ਗਿਆ। ਇਨ੍ਹਾਂ ਦੇ ਇੱਜ਼ਤ ਨਾਲ ਜਿਊਂਣ ਦੇ ਸਾਰੇ ਹੱਕ ਖੋਹ ਲਏ ਗਏ। ਭਾਰਤ ਵਾਸੀਆਂ ਦੇ ਸਿਰਾਂ 'ਤੇ ਪਗੜੀ ਬੰਨਣ, ਪਾਲਕੀ ਵਿਚ ਅਤੇ ਘੋੜੇ 'ਤੇ ਬੈਠਣ ਆਦਿ ਤਕ 'ਤੇ ਪਾਬਦੀ ਲਗਾ ਦਿੱਤੀ ਗਈ। ਇੱਥੋਂ ਤਕ ਕੇ ਇਨ੍ਹਾਂ ਨੂੰ ਆਪਣਾ ਧਰਮ ਨਿਭਾਉਣ ਲਈ ਵੀ ਕਈ ਤਰ੍ਹਾਂ ਦੇ ਟੈਕਸ (ਜ਼ਜੀਆ) ਅਦਾ ਕਰਨੇ ਪੈਂਦੇ। ਇਹ ਪਾਬੰਦੀਆਂ ਦਿਨ-ਬ-ਦਿਨ ਇਤਨੀਆਂ ਸਖਤ ਹੁੰਦੀਆਂ ਜਾ ਰਹੀਆਂ ਸਨ ਕਿ ਲੋਕ ਆਪਣਾ ਮੱਤ ਛੱਡ ਕੇ ਇਸਲਾਮ ਧਾਰਨ ਕਰਨ ਲਈ ਮਜ਼ਬੂਰ ਹੋ ਰਹੇ ਸਨ।

ਲੱਗਭਗ ਡੇਢ ਹਜ਼ਾਰ ਸਾਲ ਦੀ ਗੁਲਾਮੀ ਤੋਂ ਬਾਅਦ ਇਸ ਦੇਸ਼ ਦੇ ਲੋਕਾਂ ਨੂੰ ਅਜ਼ਾਦੀ ਦਾ ਸੁਖ ਪ੍ਰਾਪਤ ਹੋਇਆ। ਅਸਲ ਵਿਚ ਅਜ਼ਾਦੀ ਦੀ ਲੜਾਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰੰਭੀ ਸੀ। ਪ੍ਰਸਿੱਧ ਸ਼ਾਇਰ ਇਕਬਾਲ ਨੇ ਇਸ ਹਕੀਕੀ ਸੱਚ ਨੂੰ ਆਪਣੀ ਰਚਨਾ ਵਿਚ ਬਿਆਨ ਕਰਦਿਆਂ ਬੜੇ ਭਾਵਪੂਰਤ ਸ਼ਬਦਾਂ ਵਿਚ ਕਿਹਾ ਹੈ ਕਿ:

ਫਿਰ ਉਠੀ ਆਖਿਰ ਸਦਾਅ, ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਯਾ ਖ਼ਾਬ ਸੇ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਰਜਵਾੜਿਆਂ ਦੀ ਧੱਕੇਸ਼ਾਹੀ ਵਿਰੁੱਧ

ਜ਼ੋਰਦਾਰ ਅਵਾਜ਼ ਬੁਲੰਦ ਕਰਦਿਆਂ ਕਿਹਾ ਸੀ ਕਿ "ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ,ਭਗਤ ਸ਼ੇਖ ਫਰੀਦ ਜੀ ਦੀ ਅਵਾਜ਼ ਨੂੰ ਵੀ ਬੁਲੰਦ ਕੀਤਾ ਅਤੇ ਉਨ੍ਹਾਂ ਦੁਆਰਾ ਸਮਾਜ ਦਾ ਮਾਰਗ-ਦਰਸ਼ਨ ਕਰਨ ਵਾਲੀ ਬਾਣੀ ਨੂੰ ਇਕੱਤਰ ਕਰ ਕੇ ਸਿੱਖਾਂ ਨੂੰ ਸਮਝਾਇਆ ਅਤੇ ਅਗਲੇ ਗੁਰੂ ਸਾਹਿਬਾਨ ਨੂੰ ਵਿਰਾਸਤ ਦੇ ਤੌਰ 'ਤੇ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਾਂਤਮਈ ਢੰਗ ਨਾਲ ਅਜ਼ਾਦੀ ਦੀ ਲੜਾਈ ਲੜਦਿਆਂ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕੀਤਾ। ਉਨ੍ਹਾਂ ਨੇ ਪਹਿਲੇ ਗੁਰੂ ਸਾਹਿਬਾਨ ਵੱਲੋਂ ਰਚੀ ਤੇ ਇਕੱਤਰ ਕੀਤੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਪਾਦਿਤ ਕਰ ਕੇ ਹਰ ਮਨੁੱਖ ਮਾਤਰ ਨੂੰ ਇਸ ਤੋਂ ਗਿਆਨ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ। ਜ਼ਾਲਮ ਹਕੂਮਤ ਨੇ ਉਨ੍ਹਾਂ ਨੂੰ ਅੱਤ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਜ਼ਾਦੀ ਦੀ ਲੜਾਈ ਨੂੰ ਅੱਗੇ ਤੋਰਦਿਆਂ ਅਧਿਆਤਮਿਕਤਾ ਦੇ ਨਾਲ-ਨਾਲ ਜਨਤਾ ਵਿਚ ਰਾਜਨੀਤਿਕ ਸ਼ਕਤੀ ਪੈਦਾ ਕਰਨ ਲਈ 'ਮੀਰੀ ਪੀਰੀ' ਦਾ ਸਿਧਾਂਤ ਕਾਇਮ ਕੀਤਾ। ਉਨ੍ਹਾਂ ਨੇ ਸਮੇਂ ਦੀ ਜ਼ਾਲਮ ਸਰਕਾਰ ਨਾਲ ਟੱਕਰ ਲੈਂਦਿਆਂ ਅਨੇਕਾਂ ਲੜਾਈਆਂ ਲੜੀਆਂ। ਇਨ੍ਹਾਂ ਸਾਰੀਆਂ ਲੜਾਈਆਂ ਵਿਚ ਲੋਕਾਈ ਨੂੰ ਆਪਣੀ ਅਜ਼ਾਦ ਹਸਤੀ ਦੀ ਹੋਂਦ ਦਾ ਅਹਿਸਾਸ ਕਰਵਾਉਣਾ ਵੀ ਸੀ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਤਕ ਹਾਲਾਤ ਅਜਿਹੇ ਹੋ ਗਏ ਸਨ ਕਿ ਹਰ ਕਿਸੇ ਨੂੰ ਧਰਮ ਬਦਲਣ ਲਈ ਮਜ਼ਬੂਰ ਕੀਤਾ ਜਾਣ ਲੱਗ ਪਿਆ। ਇਸ ਧੱਕੇਸ਼ਾਹੀ ਵਿਰੁੱਧ ਅਜ਼ਾਦੀ ਦੀ ਲੜਾਈ ਲੜਦਿਆਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਸਿੱਖਾਂ ਸਮੇਤ ਸ਼ਹਾਦਤ ਦੇਣੀ ਪਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰ ਕੇ ਅਜ਼ਾਦੀ ਦੀ ਲੜਾਈ ਨੂੰ ਹੋਰ ਮਜ਼ਬੂਤ ਕੀਤਾ। ਖਾਲਸੇ ਨੇ ਹਰ ਜ਼ੁਲਮ ਦਾ ਡੱਟ ਕੇ ਮੁਕਾਬਲਾ ਕੀਤਾ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਸ਼ੀਰਵਾਦ ਦੇ ਕੇ ਸਿੱਖਾਂ ਨਾਲ ਪੰਜਾਬ ਦੀ ਧਰਤੀ ਨੂੰ ਜ਼ਾਲਮ ਰਾਜ ਤੋਂ ਅਜ਼ਾਦ ਕਰਵਾਉਣ ਲਈ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਾਲਮਾਂ ਨੂੰ ਸੋਧ ਕੇ ਪੰਜਾਬ ਦੀ ਧਰਤੀ 'ਤੇ ਪਹਿਲੀ ਵਾਰ ਅਜ਼ਾਦ ਰਾਜ ਕਾਇਮ ਕੀਤਾ। ਧਾੜਵੀ ਭਾਵੇਂ ਫੇਰ ਵੀ ਭਾਰਤ ਵਾਸੀਆਂ ਨੂੰ ਲੁੱਟਣ ਦੀ ਮਨਸ਼ਾ ਨਾਲ ਆਉਂਦੇ ਰਹੇ ਪਰ ਇਹ ਪੰਜਾਬ ਦੇ ਸੂਰਬੀਰਾਂ ਤੋਂ ਮੂੰਹ ਦੀ ਖਾ ਕੇ ਵਾਪਸ ਮੁੜਦੇ ਰਹੇ। ੧੨ ਮਿਸਲਾਂ ਦੇ ਖਾਲਸਾਈ ਰਾਜ ਅਤੇ ਰਾਖੀ ਸਿਸਟਮ ਨੇ ਅਜ਼ਾਦੀ ਦੀ ਚਿਣਗ ਛੇੜ ਦਿੱਤੀ ਸੀ ਜਿਸ ਦੀ ਬਦੌਲਤ ਦੇਸ਼ ਵਾਸੀਆਂ ਦਾ ਆਪਣਾ ਰਾਜ "ਸਿੱਖ ਰਾਜ" ਕਾਇਮ ਹੋਇਆ ਸੀ। ਇਸ ਸਭ ਕਾਸੇ ਦਾ ਆਧਾਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਵੱਲੋਂ ਬਖ਼ਸ਼ਿਸ਼ ਗੁਰਮਤਿ ਫ਼ਲਸਫ਼ਾ ਹੀ ਸੀ।

ਅੰਗਰੇਜ਼ਾਂ ਦੀ ਆਮਦ ਨਾਲ ਉਨ੍ਹਾਂ ਨੇ ਭਾਰਤ 'ਤੇ ਆਪਣਾ ਰਾਜ ਜਮਾਉਣਾ ਸ਼ੁਰੂ ਕਰ ਦਿੱਤਾ ਸੀ। ਪਰ ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਪੰਜਾਬ ਵਾਸੀਆਂ ਨੇ ਦੂਜਿਆਂ ਦੇ ਮੁਕਾਬਲੇ ਬਹੁਤ ਘੱਟ ਸਮਾਂ ਗੁਲਾਮੀ ਨੂੰ ਸਹਿਣ ਕੀਤਾ। ਮੁਗਲਾਂ ਤੋਂ

ਬਾਅਦ ਦੇਸ਼ ਕੌਮ ਦੀ ਅਜ਼ਾਦੀ ਖੋਹਣ ਵਾਲੇ ਦੁਨੀਆ ਦੀ ਸਭ ਤੋਂ ਚਲਾਕ ਮੰਨੀ ਜਾਂਦੀ ਕੌਮ ਅੰਗਰੇਜ਼ ਹੀ ਸਨ। ਅੰਗਰੇਜ਼ਾਂ ਤੋਂ ਭਾਰਤ ਨੂੰ ਅਜ਼ਾਦ ਕਰਵਾਉਣ ਲਈ ਜਿਨ੍ਹਾਂ ਦੇਸ਼ ਵਾਸੀਆਂ ਨੇ ਸੰਘਰਸ਼ ਦਾ ਮੁੱਢ ਬੰਨਿਆਂ ਉਨ੍ਹਾਂ ਦੀ ਦਾਸਤਾਨ ਪੰਜਾਬੀਆਂ, ਖਾਸ ਕਰਕੇ ਨਾਨਕ ਨਾਮ ਲੇਵਾ ਸਿੱਖਾਂ ਦੇ ਜ਼ਿਕਰ ਤੋਂ ਬਗੈਰ ਅਧੂਰੀ ਹੈ। ਸਰਦਾਰ ਸ਼ਾਮ ਸਿੰਘ ਅਟਾਰੀ, ਮਹਾਰਾਣੀ ਜਿੰਦਾਂ, ਬਾਬਾ ਬੀਰ ਸਿੰਘ ਨੌਰੰਗਾਬਾਦੀ, ਭਾਈ ਮਹਾਰਾਜ ਸਿੰਘ ਦਾ ਯੋਗਦਾਨ ਅਤੇ ਕੁਰਬਾਨੀ ਵਰਣਨਯੋਗ ਹਨ। ਅੰਗਰੇਜ਼ਾਂ ਵਿਰੁੱਧ ਨਾ-ਮਿਲਵਰਤਨ ਲਹਿਰ ਸਭ ਤੋਂ ਪਹਿਲਾਂ ਬਾਬਾ ਰਾਮ ਸਿੰਘ ਜੀ ਦੀ ਅਗਵਾਈ ਵਿਚ ਸਿੱਖਾਂ ਨੇ ਚਲਾਈ। ਜਨਰਲ ਮੋਹਨ ਸਿੰਘ ਅਜ਼ਾਦ ਹਿੰਦ ਫੌਜ ਦੇ ਮੁੱਢਲੇ ਸੰਸਥਾਪਕਾਂ 'ਚੋਂ ਇਕ ਵਰਣਨਯੋਗ ਸਿੱਖ ਸਖਸ਼ੀਅਤ ਹਨ। ਬਹੁਤ ਹੀ ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸਿੱਖਾਂ ਦੀਆਂ ਕੁਰਬਾਨੀਆਂ ਦੀ ਪ੍ਰਤੀਸ਼ਤ ਨੂੰ ਦੇਖ ਕੇ ਇਤਿਹਾਸਕਾਰ ਅਸ਼-ਅਸ਼ ਕਰ ਉੱਠਦੇ ਹਨ। ਅੰਗਰੇਜ਼ ਸਾਮਰਾਜਵਾਦੀਆਂ ਵੱਲੋਂ ਖੋਹੇ ਗਏ ਸਰਬਕਲਿਆਣਕਾਰੀ ਖਾਲਸਾ ਰਾਜ ਨੂੰ ਮੁੜ ਕਾਇਮ ਕਰਨ ਲਈ ਯਥਾ ਸੰਭਵ ਭਰਵੇਂ ਹੀਲੇ -ਵਸੀਲੇ ਕੀਤੇ ਗਏ। ਭਾਵੇਂ ਉਨ੍ਹਾਂ ਯਤਨਾਂ ਦਾ ਤਤਕਾਲ ਕੋਈ ਫਲ ਪ੍ਰਾਪਤ ਨਹੀਂ ਸੀ ਹੋਇਆ ਪਰ ਇਨ੍ਹਾਂ ਯਤਨਾਂ ਲਈ ਜੋ ਇਤਿਹਾਸ ਸਿਰਜਿਆ ਗਿਆ ਉਹ ਆਉਣ ਵਾਲੇ ਅਜ਼ਾਦੀ ਘੁਲਾਟੀਆਂ ਲਈ ਪ੍ਰੇਰਨਾ ਸ੍ਰੋਤ ਸਿੱਧ ਹੋਇਆ। ਇਹ ਪੰਜਾਬ ਵਾਸੀ ਨਾਨਕ ਨਾਮ ਲੇਵਾ ਸਿੱਖਾਂ ਨੇ ਦੇਸ਼ ਨੂੰ ਅਜ਼ਾਦ ਕਰਵਾ ਕੇ ਹੀ ਦਮ ਲਿਆ ਜਿਸ ਦਾ ਇਨ੍ਹਾਂ ਨੂੰ ਅਜ਼ਾਦੀ ਵਾਲੇ ਦਿਨ ਵੀ ਭਾਰੀ ਹਰਜ਼ਾਨਾ ਭਰਨਾ ਪਿਆ। ਜਦੋਂ ੧੫ ਅਗਸਤ ੧੯੪੭ ਈ: ਨੂੰ ਸਾਰਾ ਦੇਸ਼ ਅਜ਼ਾਦੀ ਦਾ ਜਸ਼ਨ ਮਨਾ ਰਿਹਾ ਸੀ ਉਸ ਸਮੇਂ ਪੰਜਾਬ ਵਾਸੀ ਆਪਣੇ ਜਾਨੋ ਪਿਆਰੇ ਪੰਜਾਬ ਦੇ ਹੋਏ ਟੋਟਿਆਂ ਦਾ ਦੁੱਖ ਨੰਗੇ ਪਿੰਡੇ ਝੱਲ ਰਹੇ ਸਨ। ਉਨ੍ਹਾਂ ਨੂੰ ਜਾਨੋ ਪਿਆਰੇ ਇਤਿਹਾਸਿਕ ਗੁਰਦੁਆਰਾ ਸਾਹਿਬਾਨਾਂ ਨਾਲੋ ਵਿਛੋੜਿਆ ਜਾ ਰਿਹਾ ਸੀ। ਉਹ ਕਤਲੋ-ਓ-ਗਾਰਦ ਦਾ ਸ਼ਿਕਾਰ ਹੋ ਕੇ ਆਪਣੇ ਪਰਵਾਰਾਂ ਨਾਲੋਂ ਵਿਛੜ ਰਹੇ ਸਨ। ਘਰੋਂ- ਬੇਘਰ ਹੋ ਕੇ ਆਪਣੇ ਪਰਵਾਰਾਂ ਲਈ ਸੁਰੱਖਿਅਤ ਥਾਵਾਂ ਲੱਭਦੇ ਫਿਰ ਰਹੇ ਸਨ।

ਅਜ਼ਾਦੀ ਦੇ ਮਗਰੋਂ ਵੀ ਕੁਝ ਸਮਾਂ ਬੀਤਣ 'ਤੇ ਸਿੱਖਾਂ ਵੱਲੋਂ ਦਿੱਤੀਆਂ ਕੁਰਬਾਨੀਆਂ ਨੂੰ ਵਿਸਾਰ ਕੇ ਇਨ੍ਹਾਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਹੋਣ ਦਾ ਅਹਿਸਾਸ ਕਰਾਉਣ ਦੀ ਅਕ੍ਰਿਤਘਣਤਾ ਵਾਲੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ। ਹੱਕ ਸੱਚ ਦੀ ਲੜਾਈ ਅੱਜ ਵੀ ਸਿੱਖਾਂ ਵੱਲੋਂ ਜਾਰੀ ਹੈ। ਇਹ ਸ਼ਾਂਤਮਈ ਢੰਗ ਨਾਲ ਦੇਸ਼ ਦੀ ਮੁੱਖ ਧਾਰਾ ਨਾਲ ਜੁੜੇ ਰਹਿ ਕੇ ਰੋਸ ਪ੍ਰਗਟਾਉਂਦੇ ਆ ਰਹੇ ਹਨ। ਰਾਜ ਗੱਦੀ ਦਾ ਸੁਖ ਭੋਗ ਰਹੇ ਸਿਆਸਤਦਾਨਾਂ ਨੂੰ ਇਹ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਉਹ ਸਿੱਖਾਂ ਵੱਲੋਂ ਆਪਣੀਆਂ ਜਾਨਾਂ ਵਾਰ ਕੇ ਮਹਿੰਗੇ ਭਾਅ ਲਈ ਅਜ਼ਾਦੀ ਕਾਰਨ ਹੀ ਅੱਜ ਰਾਜ ਸਤਾ ਦਾ ਸੁਖ ਮਾਣ ਰਹੇ ਹਨ। ਆਓ! ਆਪਣੇ ਸ਼ਹੀਦਾਂ ਪ੍ਰਤੀ ਆਪਣੀ ਸ਼ਰਧਾ ਦਾ ਇਜ਼ਹਾਰ ਕਰਦੇ ਹੋਏ ਉਨ੍ਹਾਂ ਦਾ ਪੂਰਨ ਸਤਿਕਾਰ ਕਰੀਏ। ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਹਮੇਸ਼ਾਂ ਹੱਕ ਸੱਚ ਦੀ ਅਵਾਜ਼ ਬੁਲੰਦ ਕਰੀਏ, ਤਾਂ ਕਿ ਉਹ ਸਾਡੇ ਵਾਸਤੇ ਹਮੇਸ਼ਾਂ ਲਈ ਪ੍ਰੇਰਨਾ ਸ੍ਰੋਤ ਬਣੇ ਰਹਿਣ। ਤਾਂ ਹੀ ਅਸੀਂ ਹਮੇਸ਼ਾਂ ਲਈ ਅਜ਼ਾਦੀ ਦਾ ਨਿੱਘ ਅਤੇ ਰਾਜ ਸੱਤਾ ਦਾ ਸੁਖ ਪ੍ਰਾਪਤ ਕਰਦੇ ਰਹਿ ਸਕਦੇ ਹਾਂ।

■

*ਜੁਲਾਈ ੨੦੧੨ ਦਾ ਬਾਕੀ ਹਿੱਸਾ:*

# ਪੰਜਾਬ ਦੀ ਜਿੰਦਾ-ਦਿਲ ਮਹਾਰਾਣੀ ਜਿੰਦ ਕੌਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸੰਨ ੧੮੪੮ ਈ: ਵਿਚ ਖ਼ਾਲਸਾ ਫੌਜ ਦੇ ਕੁਝ ਨਾਮ ਕੱਟੇ ਸਿਪਾਹੀਆਂ ਨੇ ਮੁਲਤਾਨ ਵਿਚ ਬਗ਼ਾਵਤ ਕਰ ਦਿੱਤੀ ਜਿਸ ਵਿਚ ਦੀਵਾਨ ਮੂਲ ਰਾਜ ਡਰਦਾ ਮਾਰਿਆ ਉਨ੍ਹਾਂ ਨਾਲ ਰਲ ਗਿਆ। ਇਸ ਦਾ ਭਾਂਡਾ ਵੀ ਮਹਾਰਾਣੀ ਸਿਰ ਭੰਨਿਆ ਗਿਆ ਅਤੇ ਉਸ ਦੇ ਵਕੀਲ ਗੰਗਾ ਰਾਮ ਅਤੇ ਇਕ ਸਾਬਕਾ ਕਰਨਲ ਕਾਹਨ ਸਿੰਘ ਨੂੰ ਫਾਂਸੀ ਉੱਤੇ ਲਟਕਾ ਦਿੱਤਾ ਗਿਆ। ਮਹਾਰਾਣੀ ਨੇ ਕਿਹਾ ਕਿ ਉਸ ਵਿਰੁੱਧ ਦੋਸ਼ ਝੂਠਾ ਹੈ ਅਤੇ ਜੇਕਰ ਸਰਕਾਰ ਅੰਗਰੇਜ਼ੀ ਸਮਝਦੀ ਹੈ ਕਿ ਬਗ਼ਾਵਤ ਵਿਚ ਮੇਰਾ ਹੱਥ ਹੈ ਤਾਂ ਖੁੱਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਵੇ। ਅੰਗਰੇਜ਼ ਝੂਠਾ ਸੀ। ਉਸ ਨੇ ਬਹਾਨਾ ਲਾਇਆ ਕਿ ਮਹਾਰਾਣੀ ਵਿਰੁੱਧ ਖੁੱਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਉਣ ਨਾਲ ਦੇਸ਼ ਵਿਚ ਬਗ਼ਾਵਤ ਫੈਲ ਜਾਵੇਗੀ। ਇਸ ਲਈ ਇਹ ਮੁਕੱਦਮਾ ਨਹੀਂ ਚਲਾਇਆ ਜਾਵੇਗਾ। ਸਗੋਂ ਅੰਗਰੇਜ਼ ਨੇ ਇਹੀ ਬਹਾਨੇ ਬਣਾ ਕੇ ਮਹਾਰਾਣੀ ਦੇ ਦੇਸ਼-ਨਿਕਾਲੇ ਦੇ ਕਾਗਜ਼ਾਤ ਤਿਆਰ ਕਰ ਲਏ, ਜਿਸ ਉੱਤੇ ਕੌਂਸਲ ਦੇ ਤਿੰਨ ਮੈਂਬਰਾਂ ਦੇ ਦਸਤਖਤ ਕਰਵਾ ਲਏ ਗਏ। ਇਨ੍ਹਾਂ ਵਿਚ ਇਕ ਮਹਾਰਾਣੀ ਦੇ ਕੱਟੜ ਵਿਰੋਧੀ ਤੇਜ ਸਿੰਘ, ਫਕੀਰ ਨੂਰਦੀਨ ਅਤੇ ਰਾਜਾ ਸ਼ੇਰ ਸਿੰਘ ਦੀ ਥਾਂ ਉਸ ਦੇ ਭਰਾ ਗੁਲਾਬ ਸਿੰਘ ਸਨ। ਦੇਖੋ ਅੰਗਰੇਜ਼ ਦਾ ਇਨਸਾਫ਼ ਜੇਕਰ ਕੋਈ ਮੈਂਬਰ ਨਹੀਂ ਮੰਨਿਆ ਤਾਂ ਉਸ ਦੇ ਭਰਾ ਦੇ ਦਸਤਖਤ ਕਰਵਾ ਲਏ। ਇਸ ਤਰ੍ਹਾਂ ਮਹਾਰਾਣੀ ਨੂੰ ਦੇਸ਼-ਨਿਕਾਲਾ ਦੇ ਕੇ ਬਨਾਰਸ ਦੇ ਕਿਲ੍ਹੇ ਵਿਚ ਕੈਦ ਦਾ ਹੁਕਮ ਜਾਰੀ ਕਰ ਦਿੱਤਾ। ਰਾਜਨੀਤਕ ਧੱਕੇ ਦੀ ਇੰਤਹਾ ਵੇਖੋ! ਇਸ ਦੇਸ਼-ਨਿਕਾਲੇ ਦੇ ਹੁਕਮ ਵਿਚ ਅੰਗਰੇਜ਼ ਨੇ ਆਪਣੀ ਬਦਨੀਤੀ ਵਾਲੀ ਸਕੀਮ ਵੀ ਜ਼ਾਹਰ ਕਰ ਦਿੱਤੀ। ਲਿਖਿਆ ਕਿ ਜੇਕਰ ਮਹਾਰਾਣੀ ਕਿਲ੍ਹਾ ਬਨਾਰਸ ਵਿਚ ਕੈਦ ਦੌਰਾਨ ਕੋਈ ਗ਼ਲਤੀ ਕਰੇਗੀ ਤਾਂ ਉਸ ਨੂੰ ਉਥੋਂ ਚੁਨਾਰ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ ਜਾਵੇਗਾ, ਜਿੱਥੇ ਕੈਦ ਹੋਰ ਵੀ ਸਖ਼ਤ ਤੇ ਕਰੜੀ ਹੋਵੇਗੀ। ਰੈਜ਼ੀਡੈਂਟ ਦਾ ਇਹ ਹੁਕਮ ਮਹਾਰਾਣੀ ਜਿੰਦਾਂ ਪਾਸ ੧੪ ਮਈ ੧੮੪੮ ਈ: ਨੂੰ ਪੁੱਜਾ। ਮਹਾਰਾਣੀ ਨੇ ਅੰਗਰੇਜ਼ ਅਧਿਕਾਰੀ ਲਿਮਸਤਨ ਨੂੰ ਪੁੱਛਿਆ ਕਿ ਉਹ ਉਸ ਨੂੰ ਸੇਖੂਪੁਰੇ ਤੋਂ ਕਿੱਥੇ ਲੈ ਕੇ ਜਾਣਗੇ? ਉਸ ਨੇ ਇਸ ਸਬੰਧੀ ਦੱਸਣੋਂ ਇਨਕਾਰ ਕਰ ਦਿੱਤਾ। ਜਦੋਂ ਕਾਫ਼ਲਾ ਸਤਲੁਜ ਕੰਢੇ ਪੁੱਜਾ ਤਾਂ ਮਹਾਰਾਣੀ ਨੂੰ ਸਮਝ ਆ ਗਈ ਕਿ ਉਸ ਨੂੰ ਦੇਸ਼ ਪੰਜਾਬ ਤੋਂ ਬਾਹਰ ਲਿਜਾ ਰਹੇ ਹਨ। ਮਹਾਰਾਣੀ ਜਿੰਦ ਕੌਰ ਕੁਝ ਸਮੇਂ ਲਈ ਸਤਲੁਜ ਦੇ ਕੰਢੇ ਉੱਤੇ ਰੁਕ ਗਈ। ਉਸ ਦੇ ਖਿਆਲਾਂ ਵਿਚ ਤੂਫ਼ਾਨ ਮੱਚ ਰਿਹਾ ਸੀ।

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਇਕ ਪਾਸੇ ਉਸ ਦਾ ਉਹ ਦੇਸ਼ ਸੀ ਜਿਸ ਦੀ ਉਹ ਕੁਝ ਸਮਾਂ ਪਹਿਲਾਂ ਖੁਦ ਮਾਲਕ ਮਹਾਰਾਣੀ ਸੀ। ਉਸ ਦਾ ਆਪਣਾ ਰਾਜ, ਉਸ ਦੀ ਪਰਜਾ ਅਤੇ ਦੂਜੇ ਪਾਸੇ ਉਹ ਦੁਸ਼ਮਣ ਦੇਸ਼, ਜਿਸ ਨਾਲ ਉਸ ਦੇ ਰਾਜ ਨੇ ਜੰਗ ਕੀਤੇ ਸਨ। ਸਭ ਕੁਝ ਦੁਸ਼ਮਣ ਦਾ ਸੀ। ਮਹਾਰਾਜਾ ਰਣਜੀਤ ਸਿੰਘ ਦੀ ਮੌਤ, ਪੁੱਤਰ ਦਾ ਵਿਛੋੜਾ, ਰਾਜ-ਭਾਗ ਦਾ ਖੋਹੇ ਜਾਣਾ, ਉੱਤੋਂ ਦੇਸ਼-ਨਿਕਾਲਾ। ਕੈਸਾ ਕੁਦਰਤ ਦਾ ਇਨਸਾਫ਼? ਇਸ ਚੋਰੀ-ਚੋਰੀ ਦਿੱਤੇ ਦੇਸ਼-ਨਿਕਾਲੇ ਨੂੰ ਸਫ਼ਲ ਦੱਸਦਿਆਂ ਰੈਜ਼ੀਡੈਂਟ ਨੇ ਫੜ੍ਹ ਮਾਰ ਦਿੱਤੀ ਕਿ ਦੇਸ਼ ਪੰਜਾਬ ਵਿਚ ਕਿਸੇ ਤਰ੍ਹਾਂ ਦਾ ਵੀ ਵਿਰੋਧ ਨਹੀਂ ਹੋਇਆ। ਪਰੰਤੂ ਜਦੋਂ ਇਸ ਬਾਰੇ ਲੋਕਾਂ ਨੂੰ ਜਾਣਕਾਰੀ ਮਿਲੀ ਤਾਂ ਸਿਪਾਹੀ ਭੜਕ ਉਠੇ ਅਤੇ ਮੁਲਤਾਨ ਦੀ ਛੋਟੀ ਜਿਹੀ ਬਗ਼ਾਵਤ ਨੇ ਪੂਰੀ ਬਗ਼ਾਵਤ ਦਾ ਰੂਪ ਧਾਰਨ ਕਰ ਲਿਆ। ਦੁਨੀਆਂ ਨੂੰ ਚੰਗੀ ਤਰ੍ਹਾਂ ਪਤਾ ਲੱਗ ਗਿਆ ਕਿ ਫਿਰੰਗੀਆਂ ਨੇ ਦੋਸਤ ਕਹਿ ਕੇ ਸਵਰਗੀ ਮਹਾਰਾਜਾ ਰਣਜੀਤ ਸਿੰਘ ਨਾਲ ਆਪਣੀ ਰਾਖੀ ਵਿਚ ਲਏ ਬਾਲਕ ਦਲੀਪ ਸਿੰਘ ਤੇ ਮਹਾਰਾਣੀ ਜਿੰਦ ਕੌਰ ਨਾਲ ਸਖਤੀਆਂ, ਧੱਕੇ, ਬੇਇਨਸਾਫੀ, ਬੁਰਾ ਵਰਤਾਉ ਅਤੇ ਜ਼ਲੀਲ ਕਰ ਕੇ ਧੋਖਾ ਅਤੇ ਦਗਾ ਕਮਾਇਆ ਹੈ। ਕਾਬਲ ਦੇ ਹਾਕਮ ਦੋਸਤ ਮੁਹੰਮਦ ਨੇ ਲਿਖਿਆ, "ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਦਿਨੋਂ-ਦਿਨ ਬੜੇ ਬੇਚੈਨ ਹੋ ਰਹੇ ਹਨ। ਕਈਆਂ ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ ਹੈ ਅਤੇ ਖਾਸ ਕਰਕੇ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਨੂੰ ਕੈਦ ਕਰ ਦਿੱਤਾ ਗਿਆ ਹੈ ਅਤੇ ਉਸ ਨਾਲ ਅਣਮਨੁੱਖੀ ਸਲੂਕ ਕੀਤਾ ਗਿਆ ਹੈ। ਇਹੋ ਜਿਹੇ ਸਲੂਕ ਨੂੰ ਸਾਡੇ ਮਜ਼ਹਬਾਂ ਦੇ ਲੋਕ ਬਹੁਤ ਬੁਰਾ ਮੰਨਦੇ ਹਨ ਅਤੇ ਸਾਰੇ ਅਮੀਰ-ਗਰੀਬ ਇਸ ਨਾਲੋਂ ਮੌਤ ਨੂੰ ਚੰਗਾ ਸਮਝਦੇ ਹਨ।" ਐਡਵਿਨ ਆਰਨੋਲਡ ਲਿਖਦਾ ਹੈ, "ਮਹਾਰਾਣੀ ਨੂੰ ਆਪਣੇ ਬਾਲਕ ਪੁੱਤਰ ਅਤੇ ਪਰਜਾ ਤੋਂ ਦੂਰ ਕਰਨ ਉੱਤੇ ਸਿੱਖਾਂ ਨੇ ਜਿਤਨਾ ਰੋਸ ਪ੍ਰਗਟ ਕੀਤਾ ਹੈ ਉਸ ਨਾਲੋਂ ਕਈ ਗੁਣਾ ਵੱਧ ਉਨ੍ਹਾਂ ਦੇ ਦਿਲਾਂ ਵਿਚ ਹੈ" ਇਸੇ ਤਰ੍ਹਾਂ ਈਵਾਨਜ ਬੈਲ ਇਕ ਥਾਂ ਲਿਖਦਾ ਹੈ, "ਮਹਾਰਾਣੀ ਨੂੰ ਕੈਦ ਕਰਨ ਤੇ ਦੇਸ਼-ਨਿਕਾਲਾ ਦੇਣ ਬਾਰੇ ਲਾਰਡ ਡਲਹੌਜ਼ੀ ਦਾ ਐਲਾਨ ਅਮਨ ਬਹਾਲ ਰੱਖਣ ਲਈ ਨਹੀਂ ਸਗੋਂ ਉਸ ਨੂੰ ਸਜ਼ਾ ਦੇ ਤੌਰ 'ਤੇ ਸੀ। ਮੇਰੇ ਖਿਆਲ ਵਿਚ ਇਹ ਐਲਾਨ ਨਾਵਾਜਬ, ਨਾ-ਮੁਨਾਸਬ ਤੇ ਬੇਇਨਸਾਫੀ ਵਾਲਾ ਸੀ। ਰਾਣੀ ਦਾ ਦੇਸ਼-ਨਿਕਾਲਾ ਉਨ੍ਹਾਂ ਸਭ ਲੋਕਾਂ ਦੀਆਂ ਨਜ਼ਰਾਂ ਵਿਚ, ਜਿਨ੍ਹਾਂ ਦਾ ਮਹਾਰਾਜਾ ਰਣਜੀਤ ਸਿੰਘ ਦੀ ਬਾਦਸ਼ਾਹੀ ਨਾਲ ਸੰਬੰਧ ਸੀ," ਇਕ ਕੌਮੀ ਹੱਤਕ ਸੀ ਅਤੇ ਇਹ ਮਹਾਰਾਣੀ ਦੇ ਪੁੱਤਰ ਨੂੰ ਤਖ਼ਤ ਤੋਂ ਬੇਦਖਲ ਕਰਨ ਤੇ ਪੰਜਾਬ ਦਾ ਖ਼ਾਲਸਾ ਰਾਜ ਤਬਾਹ ਕਰਨ ਵੱਲ ਪਹਿਲਾ ਕਦਮ ਸੀ।"

ਹੁਣ ਮਹਾਰਾਣੀ ਜਿੰਦ ਕੌਰ ਬਨਾਰਸ ਵਿਚ ਕੈਦ ਕਰ ਦਿੱਤੀ ਗਈ। ਉਸ ਦੀ ਪੈਨਸ਼ਨ ਮੁੜ ਘਟਾ ਦਿੱਤੀ ਗਈ। ਕਿਹਾ ਗਿਆ ਕਿ ਮਹਾਰਾਣੀ ਆਪਣੇ ਨਾਲ ਬਹੁਤ ਸਾਰੇ ਗਹਿਣੇ ਅਤੇ ਰੁਪਇਆ ਲੈ ਕੇ ਗਈ ਹੈ। ਬਨਾਰਸ ਵਿਚ ਮਹਾਰਾਣੀ ਦੀ

ਨਿਗਰਾਨੀ ਲਈ ਮੈਕਗਰੇਗਰ ਅੰਗਰੇਜ਼ ਅਧਿਕਾਰੀ ਥਾਪਿਆ ਗਿਆ। ੩੦ ਜੂਨ ੧੮੪੮ ਈ: ਨੂੰ ਰੈਜ਼ੀਡੈਂਟ ਨੇ ਮਹਾਰਾਣੀ ਜਿੰਦ ਕੌਰ ਮਗਰੋਂ ਚਿੱਠੀ ਲਿਖ ਕੇ ਕਿਹਾ ਕਿ ਮਹਾਰਾਣੀ ਪਾਸ ਅੰਗਰੇਜ਼ੀ ਸਰਕਾਰ ਵਿਰੁੱਧ "ਸਾਜ਼ਿਸ਼ ਰਚਾਉਣ ਬਾਰੇ ਕੁਝ ਚਿੱਠੀਆਂ ਨੇ, ਪਰ ਕੁਝ ਕਿਹਾ ਨਹੀਂ ਜਾ ਸਕਦਾ। ਜੇਕਰ ਇਹ ਸੱਚੀਆਂ ਹਨ ਤਾਂ ਮਹਾਰਾਣੀ ਇਕ ਘਿਰਣਾ ਭਰੀ ਸਾਜ਼ਿਸ਼ ਵਿਚ ਘਿਰੀ ਹੋਈ ਹੈ। ਇਨ੍ਹਾਂ ਚਿੱਠੀਆਂ ਦਾ ਬਹਾਨਾ ਬਣਾ ਕੇ ਗਵਰਨਰ ਜਰਨਲ ਡਲਹੌਜ਼ੀ ਨੇ ਮਹਾਰਾਣੀ ਨੂੰ ਸਜ਼ਾ ਦੇ ਦਿਤੀ। ਮਗਰੋਂ ਜਾ ਕੇ ਸਪੱਸ਼ਟ ਹੋਇਆ ਕਿ ਇਹ ਚਿੱਠੀਆਂ ਤਾਂ ਇਕ ਝੂਠਾ ਫਰਾਡ ਸੀ। ਡਲਹੌਜ਼ੀ ਦੇ ਹੁਕਮ ਅਨੁਸਾਰ ੧੪ ਜੁਲਾਈ ੧੮੪੮ ਈ: ਨੂੰ ਮਹਾਰਾਣੀ ਦੇ ਗਹਿਣੇ (੫੦ ਲੱਖ ਦੇ) ਅਤੇ ਦੋ ਲੱਖ ਨਕਦ ਖੋਹ ਲਿਆ ਗਿਆ। ਇਥੇ ਹੀ ਬਸ ਨਹੀਂ ਦੋ ਅੰਗਰੇਜ਼ ਮੇਮਾਂ ਐਲਨ ਅਤੇ ਸਵੈਨਲੀ ਵੱਲੋਂ ਮਹਾਰਾਣੀ ਜਿੰਦ ਕੌਰ ਅਤੇ ਉਸ ਦੀਆਂ ਨੌਕਰਾਣੀਆਂ ਦੇ ਕੱਪੜੇ ਲੁਹਾ ਕੇ ਤਲਾਸ਼ੀ ਲਈ ਗਈ। ਆਪਣੇ ਆਪ ਨੂੰ ਸੰਸਾਰ ਦੀ ਸਭ ਤੋਂ ਸਭਿਅਕ, ਮਨੁੱਖੀ ਅਧਿਕਾਰਾਂ ਦੀ ਅਲੰਬਰਦਾਰ, ਇਨਸਾਫ-ਪਸੰਦ ਕਹਾਉਣ ਵਾਲੀ ਅੰਗਰੇਜ਼ ਕੌਮ ਦੁਨੀਆਂ ਦੀ ਸਭ ਤੋਂ ਨਿਰਦਈ, ਜ਼ਾਲਮ, ਧੱਕੜ ਅਤੇ ਜੰਗਲੀ ਹੋ ਨਿੱਬੜੀ। ਹੁਣ ਤਕ ਦੇ ਕੁਦਰਤ ਅਤੇ ਮਨੁੱਖੀ ਧੱਕਿਆਂ ਨੂੰ ਸਹਿਜ ਨਾਲ ਝੱਲਣ ਵਾਲੀ ਅਤੇ ਅੰਗਰੇਜ਼ ਅਧਿਕਾਰੀਆਂ ਦੀਆਂ ਅਪਮਨਾਜਨਕ ਚਿੱਠੀਆਂ ਦਾ ਬੜੀ ਦਲੇਰੀ ਅਤੇ ਦਲੀਲ ਨਾਲ ਉੱਤਰ ਦੇਣ ਵਾਲੀ ਉਹ ਪੰਜਾਬ ਦੀ ਸ਼ੇਰਨੀ ਮਹਾਰਾਣੀ ਬੇਪੱਤ ਹੋਣ 'ਤੇ ਫੁੱਟ-ਫੁੱਟ ਕੇ ਰੋ ਪਈ। ਮੈਕਗਰੇਗਰ ਲਿਖਦਾ ਹੈ ਕਿ ਮਹਾਰਾਣੀ ਪਾਸੋਂ ੩੩ ਚਿੱਠੀਆਂ ਮਿਲੀਆਂ ਜਿਨ੍ਹਾਂ ਵਿਚ ਇਕ ਅੱਖਰ ਵੀ ਐਸਾ ਨਹੀਂ ਸੀ ਜਿਸ ਤੋਂ ਅੰਗਰੇਜ਼ ਵਿਰੁੱਧ ਕਿਸੇ ਤਰ੍ਹਾਂ ਦੀ ਸਾਜ਼ਿਸ਼ ਦੀ ਬੂ ਆਉਂਦੀ ਹੋਵੇ। ਐਪਰ ਕੈਦ ਹੋਰ ਵੀ ਸਖ਼ਤ ਕਰ ਦਿੱਤੀ ਗਈ। ਮੈਂ ਸਮਝਦਾ ਹਾਂ ਕਿ ਬੇਵੱਸ ਹੋਈ ਸਖਤ ਕੈਦ ਵਿਚ ਰਹਿੰਦੀ ਮਹਾਰਾਣੀ ਨੂੰ ਨੰਗਿਆਂ ਕਰ ਕੇ ਤਲਾਸ਼ੀ ਲੈਣ ਦੀ ਕਾਰਵਾਈ ਕਿਸੇ ਵੀ ਬਾ-ਇੱਜ਼ਤ, ਨੇਕ, ਸ਼ੇਰਦਿਲ ਔਰਤ, ਆਪਣੇ ਸਮੇਂ ਦੇ ਬਹੁਤ ਹੀ ਸ਼ਕਤੀਸ਼ਾਲੀ ਬਾਦਸ਼ਾਹ ਦੀ ਮਹਾਰਾਣੀ ਦਾ ਇਸਤਰੀਤੱਵ ਹੀ ਅਪਮਾਨਤ ਕਰ ਦਿੱਤਾ। ਇਹ ਖ਼ਾਲਸਾ ਪੰਥ ਅਤੇ ਪੰਜਾਬੀਆਂ ਦੀ ਕੌਮੀ ਹੱਤਕ ਸੀ। ਅਜਿਹੇ ਹਾਲਾਤਾਂ ਵਿਚ ਬੜੇ-ਬੜੇ ਜਵਾਂ ਮਰਦਾਂ ਦਾ ਸਬਰ ਅਤੇ ਸਿਦਕ ਡੋਲ ਜਾਂਦਾ ਹੈ।

ਅੰਤ ਨੂੰ ਮਹਾਰਾਣੀ ਨੇ ਬੜੀ ਦੀਰਘ ਸੋਚ-ਵਿਚਾਰ ਉਪਰੰਤ ਜੇਲ੍ਹ ਤੋਂ ਨਿਕਲ ਜਾਣ ਦਾ ਫੈਸਲਾ ਕਰ ਲਿਆ। ਜਿਸ ਸੂਝ-ਬੂਝ ਨਾਲ ਉਹ ਇਤਨੇ ਸਖਤ ਪਹਿਰੇ ਵਿੱਚੋਂ ੧੮ ਅਪ੍ਰੈਲ ੧੮੪੮ ਈ: ਨੂੰ ਇਕ ਸੰਤਣੀ ਦਾ ਭੇਸ ਬਣਾ ਕੇ ਚੁਨਾਰ ਦੇ ਕਿਲ੍ਹੇ ਵਿੱਚੋਂ ਨਿਕਲੀ ਅਤੇ ਨਿਕਲਦੇ ਸਮੇਂ ਪਹਿਰੇਦਾਰ ਵੱਲੋਂ ਟੋਕੇ ਜਾਣ ਉੱਤੇ ਜਿਸ ਸਾਬਤ ਕਦਮੀ, ਦਲੇਰੀ ਅਤੇ ਠਰ੍ਹੰਮੇ ਨਾਲ ਜੁਆਬ ਦਿੱਤਾ ਉਹ ਆਪਣੇ ਆਪ ਵਿਚ ਹੀ ਇਕ ਮਿਸਾਲ

ਹੈ। ਠੀਕ ਹੀ ਤਾਂ ਡਾ. ਹਰਚਰਨ ਸਿੰਘ ਪ੍ਰਸਿੱਧ ਨਾਟਕਕਾਰ ਮਹਾਰਾਣੀ ਜਿੰਦ ਕੌਰ ਨੂੰ ਇਕੋ ਇਕ ਮਰਦ ਲਿਖਦਾ ਹੈ। ਮਹਾਰਾਣੀ ਚੁਨਾਰ ਦੇ ਕਿਲ੍ਹੇ ਵਿੱਚੋਂ ਨਿਕਲ ਕੇ ਅਜ਼ਾਦ ਹੋ ਗਈ। ਪਰ ਜਾਣਾ ਕਿੱਥੇ ਹੈ ਇਸ ਬਾਰੇ ਕੋਈ ਪਤਾ ਨਹੀਂ। ਜੰਗਲਾਂ, ਬੇਲਿਆਂ, ਦਰਿਆਵਾਂ, ਨਦੀਆਂ ਅਤੇ ਨਾਲਿਆਂ ਨੂੰ ਪਾਰ ਕਰਦੀ ਅੰਤ ਨੂੰ ਮਹਾਰਾਣੀ ਨੇਪਾਲ ਜਾ ਅੱਪੜੀ।

ਜਿਸ ਨੇਪਾਲ ਨਰੇਸ਼ ਦੀਆਂ ਫੌਜਾਂ ਕੁਝ ਸਮਾਂ ਪਹਿਲਾਂ ਅੰਗਰੇਜ਼ੀ ਕਮਾਨ ਹੇਠ ਖ਼ਾਲਸਾ ਫੌਜਾਂ ਨਾਲ ਜੰਗ ਵਿਚ ਲੜੀਆਂ ਸਨ ਉਸੇ ਨੇਪਾਲ ਨਰੇਸ਼ ਰਾਣਾ ਜੰਗ ਬਹਾਦਰ ਦੇ ਦਰਬਾਰ ਵਿਚ ਮਹਾਰਾਣੀ ਪੁੱਜ ਗਈ। ਕੁਦਰਤ ਦੇ ਰੰਗ! ਮੋਤੀਆਂ ਦਾ ਦਾਨ ਕਰਨ ਵਾਲੀ ਪੰਜਾਬ ਦੇ ਲਾਹੌਰ ਦਰਬਾਰ ਦੀ ਮਾਲਕ ਨੇਪਾਲ ਨਰੇਸ਼ ਅੱਗੇ ਰੋਟੀ ਲਈ ਅਰਜ਼ ਕਰ ਰਹੀ ਹੈ।

ਨੇਪਾਲ ਨਰੇਸ਼ ਨੇ ਆਪਣਾ ਰਾਜ-ਧਰਮ ਨਿਭਾਉਂਦਿਆਂ ਮਹਾਰਾਣੀ ਜਿੰਦ ਕੌਰ ਨੂੰ ਆਪਣੇ ਰਾਜ ਵਿਚ ਰੱਖਣਾ ਮੰਨ ਲਿਆ ਅਤੇ ਉਸ ਦੇ ਗੁਜ਼ਾਰੇ ਲਈ ਸ਼ਾਹੀ ਖਜ਼ਾਨੇ ਵਿੱਚੋਂ ਵੀਹ ਹਜ਼ਾਰ ਰੁਪਇਆ ਸਾਲਾਨਾ ਭੱਤਾ ਵੀ ਮਨਜ਼ੂਰ ਕਰ ਦਿੱਤਾ ਅਤੇ ਮਹਾਰਾਣੀ ਨੂੰ ਕਾਠਮੰਡੂ ਵਿਚ ਅੰਗਰੇਜ਼ ਰੈਜ਼ੀਡੈਂਟ ਦੀ ਨਿਗਰਾਨੀ ਹੇਠ ਕੈਦ ਕਰ ਦਿੱਤਾ। ਇਥੇ ਉਸ ਨੇ ੧੨ ਸਾਲ ਕੈਦ ਵਿਚ ਗੁਜ਼ਾਰੇ। ਪੁੱਤਰ ਦੇ ਵਿਛੋੜੇ ਕਾਰਨ ਰੋ-ਰੋ ਕੇ ਮਹਾਰਾਣੀ ਦੀਆਂ ਅੱਖਾਂ ਦੀ ਜੋਤ ਮੱਧਮ ਪੈ ਗਈ।

ਲਾਰਡ ਡਲਹੌਜ਼ੀ ਲਈ ਇਸ ਤੋਂ ਵੱਡੀ ਖੁਸ਼ੀ ਦੀ ਗੱਲ ਹੋਰ ਕੀ ਹੋ ਸਕਦੀ ਹੈ ਕਿ ਜਿਸ ਮਹਾਰਾਣੀ ਤੋਂ ਸਖ਼ਤ ਪਹਿਰੇ ਦੀ ਕੈਦ ਵਿਚ ਹੁੰਦਿਆਂ ਹੋਇਆਂ ਵੀ ਉਹ ਕੰਬਦਾ ਸੀ ਕਿ ਕਿਧਰੇ ਮਹਾਰਾਣੀ ਮੁੜ ਫੌਜਾਂ ਜਥੇਬੰਦ ਕਰ ਕੇ ਆਪਣਾ ਰਾਜ ਦੁਬਾਰਾ ਨਾ ਸਾਂਭ ਲਵੇ ਹੁਣ ਉਹੀ ਮਹਾਰਾਣੀ ਦੇਸ ਪੰਜਾਬ ਤੋਂ ਦੂਰ ਕੈਦ ਸੀ। ਡਲਹੌਜ਼ੀ ਨੇ ਸੁਖ ਦਾ ਸਾਹ ਲਿਆ ਅਤੇ ਮਹਾਰਾਣੀ ਦੀ ਲਾਹੌਰ ਦਰਬਾਰ ਵਿੱਚੋਂ ਜਾਂਦੀ ਤੁੱਛ ਜਿਹੀ ਪੈਨਸ਼ਨ ਬੰਦ ਕਰ ਦਿੱਤੀ ਗਈ। ਡਲਹੌਜ਼ੀ ਲਿਖਦਾ ਹੈ, "ਜਿੰਦਾਂ ਚੁਨਾਰ ਵਿੱਚੋਂ ਨੱਸ ਗਈ ਹੈ। ਉਹ ਨੇਪਾਲ ਚਲੀ ਗਈ ਹੈ। ਪੈਨਸ਼ਨ ਬੰਦ ਕਰ ਦਿੱਤੀ ਗਈ ਹੈ। ਉਹਦੇ ਕੋਲ ਕੋਈ ਪੈਸਾ ਨਹੀਂ। ਉਹ ਹੁਣ ਸਾਡਾ ਕੁਝ ਨਹੀਂ ਵਿਗਾੜ ਸਕਦੀ। ਇਤਨੀ ਦਹਿਸ਼ਤ ਤੇ ਡਰ ਸੀ ਕੈਦ ਕੀਤੀ ਪੰਜਾਬ ਦੀ ਸ਼ੇਰਨੀ ਤੋਂ ਸ਼ਾਤਰ ਡਲਹੌਜ਼ੀ ਨੂੰ। ਮਹਾਰਾਣੀ ਨੂੰ ਖਬਰ ਮਿਲੀ ਕਿ ਉਸ ਦਾ ਲਾਡਲਾ ਪੁੱਤਰ 'ਦਲੀਪ ਸਿੰਘ' ਕਲਕੱਤੇ ਪੁੱਜਾ ਹੈ ਅਤੇ ਉਹ ਆਪਣੀ ਮਾਤਾ ਨੂੰ ਮਿਲਣਾ ਚਾਹੁੰਦਾ ਸੀ। ਤਾਂ ਉਹ ਮਹਾਰਾਣੀ ਜੋ ਹੁਣ ਅੱਖਾਂ ਤੋਂ ਬਿਲਕੁਲ ਅੰਨ੍ਹੀ ਹੋ ਚੁੱਕੀ ਸੀ ਕਲਕੱਤੇ ਜਾਣ ਲਈ ਝੱਟਪਟ ਤਿਆਰ ਹੋ ਗਈ। ਨੇਪਾਲ ਨਰੇਸ਼, ਜੋ ਹੁਣ ਮਹਾਰਾਣੀ ਤੋਂ ਖਹਿੜਾ ਛੁਡਾਉਣਾ ਚਾਹੁੰਦਾ ਸੀ, ਨੇ ਸ਼ਰਤ ਲਗਾ ਦਿੱਤੀ ਕਿ ਜੇਕਰ ਮਹਾਰਾਣੀ ਇਕ ਵਾਰ ਨੇਪਾਲ ਦੀ ਹੱਦ ਪਾਰ ਕਰ ਗਈ ਤਾਂ ਉਸ ਦਾ ਗੁਜ਼ਾਰਾ-ਭੱਤਾ

ਬੰਦ ਕਰ ਦਿੱਤਾ ਜਾਵੇਗਾ। ਮਾਂ ਦੀ ਮਮਤਾ ਤਾਂ ਅਸੀਮ ਹੁੰਦੀ ਹੈ ਪਰੰਤੂ ਜਦੋਂ ਮਾਂ ਨੇ ਹੋਰ ਸਭ ਕੁਝ ਹੀ ਗੁਆ ਲਿਆ ਹੋਵੇ, ਬਸ ਕਾਲੇ ਬੱਦਲਾਂ ਵਿਚ ਰੋਸ਼ਨੀ ਦੀ ਇਕ ਕਿਰਨ ਉਸ ਦਾ ਪੁੱਤਰ ਹੀ ਰਹਿ ਗਿਆ ਹੋਵੇ ਤਾਂ ਇਸ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ।

ਅੰਤ ਸਾਢੇ ਤੇਰਾਂ ਵਰ੍ਹੇ ਬਾਅਦ ਮਾਂ-ਪੁੱਤ ਦਾ ਮਿਲਾਪ ਹੋ ਰਿਹਾ ਸੀ। ਚਿਰਾਂ ਤੋਂ ਵਿੱਛੜੇ ਦੁਖਿਆਰੇ ਮਾਂ-ਪੁੱਤ ਮਿਲੇ। ਦੋਹਾਂ ਦੇ ਨੇਤਰਾਂ ਵਿੱਚੋਂ ਝਰਨੇ ਦੀ ਤਰ੍ਹਾਂ ਜਲ ਵਗ ਰਿਹਾ ਸੀ। ਦਲੀਪ ਸਿੰਘ ਹੁਣ ੨੨ ਵਰ੍ਹਿਆਂ ਦਾ ਸੀ ਪਰੰਤੂ ਮਾਂ ਦੇ ਮੋਢੇ ਨਾਲ ਲੱਗ ਕੇ ਬੱਚਿਆਂ ਵਾਂਗ ਰੋ ਰਿਹਾ ਸੀ। ਇਹ ਮਹਾਰਾਜਾ ਸਲਵਾਨ ਦੀ ਧਰਮ ਪਤਨੀ ਮਾਂ ਇੱਛਰਾਂ ਅਤੇ ਪੁੱਤਰ ਪੂਰਨ ਦੇ ਮਿਲਾਪ ਨਾਲੋਂ ਵੀ ਵੱਧ ਦੁਖਦਾਇਕ ਸੀ ਕਿਉਂਕਿ ਉਸ ਸਮੇਂ ਪੂਰਨ ਦਾ ਪਿਤਾ ਅਤੇ ਰਾਣੀ ਇੱਛਰਾਂ ਦਾ ਪਤੀ ਮਹਾਰਾਜਾ ਸਲਵਾਨ ਜਿਉਂਦਾ ਸੀ ਅਤੇ ਆਪਣੇ ਰਾਜਭਾਗ ਦਾ ਪੂਰਾ ਮਾਲਕ ਸੀ। ਇਧਰ ਹਾਲਾਤ ਬਿਲਕੁਲ ਉਲਟ ਸਨ। ਮਾਤਾ ਨੂੰ ਜੋ ਸ਼ੰਕਾ ਸਤਾ ਰਿਹਾ ਸੀ ਆਖਰ ਉਸ ਨੂੰ ਦੂਰ ਕਰਨ ਹਿਤ ਮਹਾਰਾਣੀ ਨੇ ਦਲੀਪ ਸਿੰਘ ਦੇ ਸਿਰ ਉੱਤੇ ਹੱਥ ਫੇਰਿਆ। ਅੱਜ ਜਹਾਨ ਵਿੱਚੋਂ ਜਿੰਦ ਕੌਰ ਦਾ ਸਭ ਕੁਝ ਲੁੱਟਿਆ ਜਾ ਚੁੱਕਾ ਸੀ। ਉਸ ਦੇ ਸਤਿਗੁਰਾਂ ਦੀ ਅਮੋਲਕ ਨਿਸ਼ਾਨੀ ਗੁਰੂ ਕੀ ਮੋਹਰ ਕੇਸ ਦਲੀਪ ਦੇ ਸਿਰ ਉੱਤੇ ਨਹੀਂ ਸਨ। ਅਜੋਕੇ ਸਮੇਂ ਕੇਸ ਅਤੇ ਦਾੜ੍ਹੀ ਆਪ ਹੀ ਕਤਲ ਕਰਨ/ਕਰਾਉਣ ਵਾਲੇ ਅਤੇ ਇਸ ਪੱਖੋਂ ਅਵੇਸਲੀਆਂ ਹੋਈਆਂ ਮਾਵਾਂ ਸੋਚਣ ਕਿ ਗੁਰੂ ਕੀ ਮੋਹਰ ਦੀ ਕੀ ਅਹਿਮੀਅਤ ਹੈ। ਮਹਾਰਾਣੀ ਜਿੰਦਾਂ ਨੇ ਦਲੀਪ ਸਿੰਘ ਨੂੰ ਪਰ੍ਹੇ ਧੱਕ ਦਿੱਤਾ ਅਤੇ ਕਹਿ ਦਿੱਤਾ ਕਿ ਤੂੰ ਮੇਰਾ ਦਲੀਪ ਸਿੰਘ ਨਹੀਂ ਰਿਹਾ। ਧੰਨ ਗੁਰਸਿੱਖੀ! ਬਸ ਫੇਰ ਕੀ ਸੀ, ਦਲੀਪ ਸਿੰਘ ਮਾਂ ਦੇ ਚਰਨਾਂ ਉੱਤੇ ਡਿੱਗ ਕੇ ਭੁੱਬਾਂ ਮਾਰ-ਮਾਰ ਕੇ ਰੋਣ ਲੱਗ ਪਿਆ। ਉਸ ਨੇ ਆਪਣੀ ਕੰਬਦੀ ਜ਼ੁਬਾਨ ਨਾਲ ਮਾਂ ਨਾਲ ਇਉਂ ਬਚਨ ਕੀਤਾ ਜੋ ਅਜੋਕੇ ਪੁੱਤਰਾਂ, ਜਿਹੜੇ ਮਾਤਾ-ਪਿਤਾ ਤੋਂ ਨਿਰਮੋਹੇ ਅਤੇ ਲਾਪਰਵਾਹ ਹੋਏ ਹਨ ਅਤੇ ਉਨ੍ਹਾਂ ਦਾ ਅਪਮਾਨ ਅਤੇ ਨਿਰਾਦਰ ਕਰਦੇ ਹਨ, ਲਈ ਬੜਾ ਵੱਡਾ ਸਬਕ ਹੈ। ਦਲੀਪ ਬੋਲਿਆ, "ਮਾਂ! ਮੈਂ ਤੇਰੀ ਉਜੜੀ ਦੁਨੀਆਂ ਫਿਰ ਨਹੀਂ ਵਸਾ ਸਕਦਾ। ਤੇਰਾ ਗੁਆਚਿਆ ਰਾਜ-ਭਾਗ ਫਿਰ ਕਾਇਮ ਨਹੀਂ ਕਰ ਸਕਦਾ, ਪਰ ਤੇਰੀ ਕੁਲ ਵਿੱਚੋਂ ਗਈ ਸਿੱਖੀ ਫੇਰ ਪਰਤਾ ਲਿਆਵਾਂਗਾ। ਮੈਂ ਅਰਦਾਸ ਕਰਦਾ ਹਾਂ ਕਿ ਗੁਰੂ ਮਹਾਰਾਜ ਮੇਰੇ ਇਸ ਪ੍ਰਣ ਨੂੰ ਤੋੜ ਨਿਭਾਉਣ ਦੀ ਮੈਨੂੰ ਸਮਰੱਥਾ ਬਖਸ਼ਣ। ਅੰਤ ਮਾਤਾ ਦੀ ਆਗਿਆ ਅਨੁਸਾਰ ੨੫ ਮਈ ੧੮੮੬ ਈ: ਨੂੰ ਦਲੀਪ ਨੇ ਫਿਰ ਅੰਮ੍ਰਿਤ ਛਕਿਆ ਅਤੇ ਦਲੀਪ ਸਤਿਗੁਰਾਂ ਦਾ ਲਾਡਲਾ ਸਿੰਘ ਸਜ ਗਿਆ।

ਮਹਾਰਾਜਾ ਦਲੀਪ ਸਿੰਘ ਆਪਣੀ ਮਾਤਾ ਨਾਲ ਰਹਿਣਾ ਚਾਹੁੰਦੇ ਸਨ। ਉਸ ਨੇ ਸਰਕਾਰ ਅੰਗਰੇਜ਼ੀ ਨੂੰ ਲਿਖਿਆ ਕਿ ਕਲਕੱਤੇ ਤੋਂ ਬਾਹਰ ਉਸ ਦੀ ਮਾਤਾ ਲਈ ਮਕਾਨ ਤਿਆਰ ਕੀਤਾ ਜਾਵੇ ਅਤੇ ਉਸਦੇ ਗਹਿਣੇ ਅਤੇ ਗੁਜ਼ਾਰਾ-ਭੱਤਾ ਦਿੱਤਾ ਜਾਵੇ। ਸਰਕਾਰ

ਨੂੰ ਅਜੇ ਵੀ ਡਰ ਸੀ ਕਿ ਜੇਕਰ ਮਹਾਰਾਣੀ ਜਿੰਦ ਕੌਰ ਹਿੰਦੁਸਤਾਨ ਵਿਚ ਰਹਿੰਦੀ ਹੈ ਤਾਂ ਕਦੇ ਵੀ ਆਪਣਾ ਪੰਜਾਬ ਦਾ ਰਾਜ ਖੋਹ ਸਕਦੀ ਹੈ। ਇਸ ਡਰ ਦੇ ਮਾਰੇ ਅੰਗਰੇਜ਼ ਨੇ ਇਹ ਗੱਲ ਨਾ ਮੰਨੀ। ਗੁਜ਼ਾਰਾ-ਭੱਤੇ ਲਈ ਉਨ੍ਹਾਂ ਕਿਹਾ ਕਿ ਘੱਟ ਤੋਂ ਘੱਟ ੨ ਹਜ਼ਾਰ ਰੁਪੈ ਅਤੇ ਵੱਧ ਤੋਂ ਵੱਧ ੫ ਹਜ਼ਾਰ ਰੁਪੈ ਸਾਲਾਨਾ ਭੱਤਾ ਦਿੱਤਾ ਜਾ ਸਕਦਾ ਹੈ ਉਹ ਵੀ ਜੇਕਰ ਮਹਾਰਾਣੀ ਦੇਸ਼ ਤੋਂ ਬਾਹਰ ਰਹਿਣਾ ਮੰਨੇ। ਅੰਗਰੇਜ਼ ਦੀ ਇਹ ਅਪਮਾਨਜਨਕ ਤਜਵੀਜ਼ ਠੁਕਰਾ ਦਿੱਤੀ ਗਈ। ਹੁਣ ਮਹਾਰਾਣੀ ਦੀ ਸਿਹਤ ਬਿਲਕੁਲ ਕਮਜ਼ੋਰ ਹੋ ਗਈ ਸੀ ਅਤੇ ਅੱਜ ਆਪਣੇ ਸਮੇਂ ਦੀ ਦੁਨੀਆਂ ਦੀ ਅਤਿ ਸੁੰਦਰ ਤੇ ਜੁਆਨ ਉਹ ਔਰਤ ਸਮੇਂ ਤੋਂ ਬਹੁਤ ਸਮਾਂ ਪਹਿਲਾਂ ਹੀ ਬੁਢੇਪੇ ਦੀ ਸ਼ਿਕਾਰ ਹੋ ਗਈ ਸੀ। ਉਧਰ ਅੰਗਰੇਜ਼ੀ ਸਰਕਾਰ ਦੇ ਅਧਿਕਾਰੀ ਮਾਂ-ਪੁੱਤ ਦੇ ਮੇਲ ਤੋਂ ਦੁਖੀ ਸਨ। ਉਹ ਚਾਹੁੰਦੇ ਸਨ ਕਿ ਇਹ ਦੋਵੇਂ ਵੱਖਰੇ-ਵੱਖਰੇ ਹੋਣ ਪਰੰਤੂ ਰਹਿਣ ਹਿੰਦੁਸਤਾਨ ਤੋਂ ਬਾਹਰ। ਉਨ੍ਹਾਂ ਇਸ ਮਾਂ-ਪੁੱਤ ਦੇ ਮਿਲਾਪ ਵਿੱਚੋਂ ਵੀ ਸਰਕਾਰ ਅੰਗਰੇਜ਼ੀ ਵਿਰੁੱਧ ਬਗ਼ਾਵਤ ਦੀ ਬੂ ਆਉਂਦੀ ਸੀ। ਹਨੇਰ ਸਾਈਂ ਦਾ!

ਅੰਤ ਉਹ ਸਮਾਂ ਆ ਗਿਆ ਜਿਸ ਦੀ ਉਡੀਕ ਹੁਣ ਮਹਾਰਾਣੀ ਬੜੀ ਸ਼ਿੱਦਤ ਨਾਲ ਕਰ ਰਹੀ ਸੀ। ਮਹਾਰਾਣੀ ਆਖਰੀ ਸਾਹਾਂ ਉੱਤੇ ਲੇਟੀ ਹੋਈ ਸੀ ਅਤੇ ਦਲੀਪ ਮਾਂ ਉੱਤੇ ਲੇਟਿਆ ਬੱਚਿਆਂ ਵਾਂਗ ਰੋ ਰਿਹਾ ਸੀ। ਮਰਨ ਤੋਂ ਪਹਿਲਾਂ ਜਿੰਦ ਕੌਰ ਨੇ ਆਪਣੀ ਸਾਰੀ ਸ਼ਕਤੀ ਇਕੱਠੀ ਕਰ ਕੇ ਕਿਹਾ ਕਿ ਦਲੀਪ! ਤੂੰ ਨਹੀਂ ਜਾਣਦਾ ਕਿ ਤੇਰੇ ਬਾਰੇ ਮੇਰੇ ਮਨ ਵਿਚ ਕਿੰਨੀਆਂ ਰੀਝਾਂ ਹਨ। ਪਰ ਹੁਣ ਸਮਾਂ ਨਹੀਂ ਹੈ। ਤੂੰ ਮੇਰੀ ਇਕ ਅਰਦਾਸ ਜ਼ਰੂਰ ਮੰਨ ਲਈਂ ਕਿ ਮੇਰੀ ਅਰਥੀ ਇਹ ਪੰਜ ਸੇਰ ਮਿੱਟੀ ਪੰਜਾਬ ਦੀ ਅਮਾਨਤ ਹੈ, ਇਸ ਨੂੰ ਓਪਰੀ ਮਿੱਟੀ ਵਿਚ ਨਾ ਮਿਲਣ ਦੇਈਂ। ਜਦ ਮੇਰੇ ਸਵਾਸ ਪੂਰੇ ਹੋ ਜਾਣ ਮੇਰੀ ਲੋਥ ਨੂੰ ਇਥੋਂ ਚੁੱਕ ਲਈਂ, ਪੰਜਾਬ ਖਾਸ ਕਰਕੇ ਲਾਹੌਰ ਵਿਚ ਪਹੁੰਚ ਜਾਈਂ ਤੇ ਮੇਰਾ ਇਹ ਸਿਰ ਮੇਰੇ ਸਿਰਤਾਜ ਸ਼ੇਰ-ਏ-ਪੰਜਾਬ ਦੇ ਚਰਨਾਂ 'ਤੇ ਰੱਖ ਦੇਵੀਂ। ਉਸ ਵੇਲੇ ਮੇਰੀ ਰੂਹ ਬੱਦਲ ਬਣ ਕੇ ਅਸਮਾਨ ਉੱਤੇ ਛਾ ਰਹੀ ਹੋਵੇਗੀ ਅਤੇ ਮੇਰੀਆਂ ਰੀਝਾਂ ਬਣ ਕੇ ਸ਼ੇਰੇ-ਪੰਜਾਬ ਦੀ ਸਮਾਧ 'ਤੇ ਵਰਸ ਰਹੀਆਂ ਹੋਣਗੀਆਂ। ਇਕ ਗੱਲ ਹੋਰ ਚੇਤੇ ਰੱਖੀਂ। ਮੈਂ ਵੇਖਿਆ ਹੈ ਕਿ ਮਰਨ ਪਿੱਛੋਂ ਮਿਰਤਕ ਦੀਆਂ ਅੱਖਾਂ ਬੰਦ ਕਰ ਦੇਂਦੇ ਹਨ ਅਤੇ ਉਸ ਦੇ ਨੈਣਾਂ ਵਿਚ ਆਏ ਹੋਏ ਦੋ ਹੰਝੂ ਜੀਵਨ ਦੀ ਆਖਰੀ ਨਿਸ਼ਾਨੀ ਧਰਤੀ 'ਤੇ ਢਹਿ ਕੇ ਮਿਟ ਜਾਇਆ ਕਰਦੇ ਨੇ। ਪਰ ਮੇਰੇ ਨਾਲ ਇਹ ਅਨਰਥ ਨਾ ਕਰੀਂ। ਮਤਾਂ ਮੇਰੇ ਮੋਈ ਦੇ ਹੰਝੂ ਬਿਗਾਨਿਆਂ ਦੀ ਧਰਤੀ 'ਤੇ ਢਹਿ ਕੇ ਉਸ ਨਿਰਦਈ ਅੰਗਰੇਜ਼ ਸਰਕਾਰ ਅੱਗੇ ਫਰਿਆਦ ਕਰਦੇ ਹੋਣ, ਜਿਸ ਨੇ ਸਾਰੀ ਉਮਰ ਮੇਰੇ ਨਾਲ ਇਨਸਾਫ ਨਹੀਂ ਕੀਤਾ। ਇਹ ਮੇਰੀ ਆਖਰੀ ਭੇਟਾ ਮੇਰੇ ਮਹਾਰਾਜ ਵਾਸਤੇ ਲੈ ਜਾਈਂ।" ਆਪਣੀ ਮਿੱਟੀ, ਆਪਣੇ ਦੇਸ ਅਤੇ ਆਪਣੇ ਲੋਕਾਂ ਨਾਲ ਐਸਾ ਸਨੇਹ, ਲਗਾਉ ਅਤੇ ਪਿਆਰ!

---

ਆਪਣੇ ਪਤੀ ਪ੍ਰਤੀ ਐਸੀ ਵਫ਼ਾਦਾਰੀ ਅਤੇ ਮਰਨ ਉਪਰੰਤ ਵੀ ਮੁਕੰਮਲ ਸਮਰਪਣ! ਮਹਾਰਾਣੀ ਦਾ ਇਹ ਆਦਰਸ਼ਕ ਵਿਹਾਰ ਅਤੇ ਦੇਸ਼ ਪਿਆਰ ਦੀ ਲਾਜਵਾਬ ਮਿਸਾਲ ਉਨ੍ਹਾਂ ਲੋਕਾਂ ਦੇ ਕਾਲੇ ਮੂੰਹ ਉੱਤੇ ਟੁੱਟੇ ਛਿੱਤਰ ਦੀ ਚਪੇਟ ਸੀ ਜਿਹੜੇ ਮਹਾਰਾਣੀ ਉੱਤੇ ਅੰਗਰੇਜ਼ ਨਾਲ ਰਲ ਜਾਣ ਅਤੇ ਲਾਹੌਰ ਦਰਬਾਰ ਨੂੰ ਵੇਚਣ ਦੀਆਂ ਝੂਠੀਆਂ ਤੇ ਨਿਰਾਧਾਰ ਨਿਰਮੂਲ ਤੁਹਮਤਾਂ ਲਾਉਂਦੇ ਸਨ। ਉਹ ਅੰਗਰੇਜ਼ ਦੇ ਟੋਡੀ ਅਤੇ ਦੇਸ਼ ਪੰਜਾਬ ਦੇ ਗਦਾਰ ਹੀ ਸਨ। ੧ ਅਗਸਤ ੧੮੬੩ ਈ: ਨੂੰ ਇਸ ਪੰਜਾਬ ਦੀ ਸ਼ੇਰਨੀ ਦਾ ਅੰਤ ਕੈਨਿਸਿੰਗਟਨ ਵਿਚ ਐਡਿੰਗਡਨ ਹਾਊਸ ਵਿਚ ਹੋ ਗਿਆ। ਜਿੰਦਾਂ ਦੀ ਦੁਖੀ ਜ਼ਿੰਦਗੀ ਦਾ ਅੰਤ ਹੋ ਗਿਆ। ਪਰੰਤੂ ਉਸ ਦੀ ਲੋਥ ਲੰਮਾ ਸਮਾਂ ਸਸਕਾਰ ਲਈ ਉਡੀਕਦੀ ਰਹੀ। ਮਾਂ ਦੀ ਇੱਛਾ ਅਨੁਸਾਰ ਮਹਾਰਾਜਾ ਸਾਹਿਬ ਨੇ ਆਪਣੀ ਮਾਂ ਦਾ ਸਸਕਾਰ ਪੰਜਾਬ ਵਿਚ ਕਰਨ ਦੀ ਆਗਿਆ ਮੰਗੀ। ਅਜ਼ਾਦੀ ਦੀ ਕਦਰ ਨਾ ਪਾਉਣ ਵਾਲਿਓ! ਇਹ ਗੁਲਾਮੀ ਦੀ ਸਿਖਰ ਸੀ ਕਿ ਮੁਰਦਾ ਲੋਥ ਦਾ ਸਸਕਾਰ ਕਰਨ ਦੀ ਵੀ ਆਗਿਆ ਮੰਗਣੀ ਪਈ ਤੇ ਉਹ ਵੀ ਬੜੀ ਬੇਸ਼ਰਮੀ ਨਾਲ ਅੰਗਰੇਜ਼ ਦੇ ਵੱਲੋਂ ਅਪ੍ਰਵਾਨ ਕਰ ਦਿੱਤੀ ਗਈ। ਅੰਤ ਛੇ ਮਹੀਨੇ ਬਾਅਦ ਇਹ ਆਗਿਆ ਹੋਈ ਕਿ ਦਲੀਪ ਸਿੰਘ ਆਪਣੀ ਮਾਤਾ ਦਾ ਸਸਕਾਰ ਹਿੰਦੁਸਤਾਨ ਵਿਚ ਬੰਬਈ ਦੇ ਨੇੜੇ ਕਿਤੇ ਕਰ ਸਕਦਾ ਹੈ। ਬੰਬਈ ਜਿੰਦਾਂ ਦਾ ਦੇਸ਼ ਨਹੀਂ ਸੀ। ਸਤਲੁਜ ਪਾਰੋਂ ਤਾਂ ਹਿੰਦੁਸਤਾਨ ਫੌਜਾਂ ਅੰਗਰੇਜ਼ ਦੀ ਕਮਾਨ ਹੇਠ ਖ਼ਾਲਸਾ ਫੌਜਾਂ ਨਾਲ ਲੜਦੀਆਂ ਰਹੀਆਂ ਸਨ। ਉਹ ਲੋਕ ਤਾਂ ਅੰਗਰੇਜ਼ ਦੀ ਕਮਾਨ ਹੇਠ ਲੜ ਕੇ ਉਸ ਦੇ ਪਿਆਰੇ ਪੰਜਾਬ ਨੂੰ ਗੁਲਾਮ ਅਤੇ ਉਨ੍ਹਾਂ ਮਾਂ-ਪੁੱਤ ਨੂੰ ਅਨਾਥ ਬਣਾਉਣ ਲਈ ਜ਼ਿੰਮੇਵਾਰ ਸਨ। ਪਰੰਤੂ ਗੁਲਾਮਾਂ ਦੇ ਕੋਈ ਹੱਕ ਨਹੀਂ ਹੁੰਦੇ। ਅੰਤ ਮਹਾਰਾਜਾ ੧੮੬੪ ਈ: ਵਿਚ ਮਹਾਰਾਣੀ ਦੀ ਲੋਥ ਨੂੰ ਲੈ ਕੇ ਨਰਬਦਾ ਦੇ ਕੰਢੇ ਪੁੱਜਾ ਜਿੱਥੇ ਨਾਸਿਕ ਨੇੜੇ ਉਸ ਦੀ ਦੇਹ ਦਾ ਸਸਕਾਰ ਕਰ ਦਿੱਤਾ ਗਿਆ। ਪਰੰਤੂ ਅਫਸੋਸ! ਮਹਾਰਾਣੀ ਦੀ ਇੱਛਾ ਪੂਰੀ ਨਾ ਹੋ ਸਕੀ। ਸਿਵਾ ਠੰਡਾ ਹੋ ਗਿਆ ਅਤੇ ਮਹਾਰਾਜਾ ਉਸ ਦੀ ਵਿਭੂਤੀ ਦਰਿਆ ਨਰਬਦਾ ਦੇ ਅਰਪਣ ਕਰ ਕੇ ਵਾਪਸ ਮੁੜ ਗਿਆ। ਪਿੱਛੋਂ ਜਾ ਕੇ ਮਹਾਰਾਜਾ ਦਲੀਪ ਸਿੰਘ ਦੀ ਬੇਟੀ ਸ਼ਹਿਜਾਦੀ ਬੰਬਾ ਨੇ ਨਾਸਕ ਤੋਂ ਭਸਮ ਲਾਹੌਰ ਲਿਆ ਕੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਲਾਗੇ ਅਸਥਾਪਣ ਕਰ ਦਿੱਤੀ। ਇਹ ਦੁਖੀਏ ਮਾਂ-ਪੁੱਤ ਸਦਾ ਲਈ ਵਿੱਛੜ ਗਏ। ਐਸੀ ਮਾਂ ਕਿ ਅੰਗਰੇਜ਼ ਵੱਲੋਂ ਬੜੀ ਸਾਜ਼ਿਸ਼ ਪਰੰਤੂ ਕਰੜੀ ਮਿਹਨਤ ਦੁਆਰਾ ਈਸਾਈ ਬਣਾਏ ਦਲੀਪ ਸਿੰਘ ਨੂੰ ਮਾਂ ਨੇ ਵੰਗਾਰਿਆ ਤਾਂ ਝੱਟਪਟ ਉਸ ਅੰਦਰ ਲੁਕੀ ਸਿੱਖੀ ਜਾਗ ਪਈ। ਇਸ ਬਾਰੇ ਲੇਡੀ ਲਾਗਨ ਨੇ ਇਉਂ ਲਿਖਿਆ ਹੈ, "ਮਹਾਰਾਣੀ ਜਿੰਦਾਂ ਨੇ ਕੁਝ ਚਿਰ ਵਿਚ ਹੀ ਮਹਾਰਾਜੇ ਦੀ ਅੰਗਰੇਜ਼ੀ ਪਰਵਰਸ਼ ਤੇ ਈਸਾਈ ਵਾਤਾਵਰਨ ਉੱਤੇ ਹੂੰਝਾ ਫੇਰ ਦਿੱਤਾ।" ਮਹਾਰਾਣੀ ਦੀ ਦਲੇਰੀ ਬਾਰੇ ਲਾਰਡ ਐਲਨਬਰੋ ਨੇ ਨਵੰਬਰ ੨੦, ੧੮੬੩ ਈ: ਨੂੰ ਡਿਊਕ ਆਫ਼ ਵਲਿੰਗਟਨ

ਨੂੰ ਲਿਖਿਆ ਸੀ। " ਬਾਲਕ ਦਲੀਪ ਸਿੰਘ ਦੀ ਮਾਂ ਮਰਦਾਂ ਵਾਲੀ ਦਲੇਰੀ ਰੱਖਣ ਵਾਲੀ ਔਰਤ ਹੈ। ਲਾਹੌਰ ਦਰਬਾਰ 'ਤੇ ਨਜ਼ਰ ਮਾਰਿਆਂ ਕੇਵਲ ਉਹ ਹੀ ਬਹਾਦਰ ਵਿਅਕਤੀ ਦੇਖੀ ਹੈ। ਲਾਰਡ ਡਲਹੌਜ਼ੀ ਨੇ ੧ ਜਨਵਰੀ ੧੮੪੬ ਈ: ਨੂੰ ਇਹ ਲਿਖਿਆ ਕਿ ਮਹਾਰਾਣੀ ਜਿੰਦ ਕੌਰ ਇੱਕੋ ਐਸੀ ਵਿਅਕਤੀ ਹੈ ਜਿਸ ਵਿਚ ਤਿੱਖੀ ਡੂੰਘੀ ਸੂਝ ਹੈ। ਉਸ ਨੂੰ ਪੰਜਾਬ ਵਿਚ ਆਉਣ ਦੇਣਾ ਅੰਗਰੇਜ਼ਾਂ ਲਈ ਖ਼ਤਰਨਾਕ ਹੋਵੇਗਾ, ਸੋ ਪੰਜਾਬੋਂ ਦੂਰ ਹੀ ਰੱਖੀ ਜਾਵੇ। ਕੁਝ ਸਮੇਂ ਬਾਅਦ ਲੇਡੀ ਲਾਗਨ ਦੀ ਕੈਂਸਰ ਨਾਲ ਮੌਤ ਹੋ ਗਈ ਉਸਦਾ ਪਤੀ ਲਾਰਡ ਲਾਗਨ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ "ਦਫ਼ਤਰੋਂ ਘਰ ਆਉਣ ਸਮੇਂ ਮੇਰੇ ਮਾਂ-ਮਹਿੱਟਰ ਬੱਚੇ ਸਹਿਮੀਆਂ ਨਜ਼ਰਾਂ ਨਾਲ ਜਦ ਮੇਰੇ ਵੱਲ ਤੱਕਦੇ ਸਨ ਤਾਂ ਮੈਨੂੰ ਉਨ੍ਹਾਂ ਦੀਆਂ ਅੱਖਾਂ ਵਿੱਚੋਂ ਕੰਵਰ ਦਲੀਪ ਸਿੰਘ ਦਿਖਾਈ ਦਿੰਦਾ ਹੈ। ਜਿਸਨੂੰ ਮੈਂ ਉਸਦੀ ਜਿਉਂਦੀ ਮਾਂ ਨਾਲੋਂ ਵਿਛੋੜਿਆ ਸੀ।... ਮੈਂ ਸੋਚਦਾ ਹਾਂ ਕਿ ਮੇਰੇ ਕੀਤੇ ਦੀ ਮੈਨੂੰ ਘੱਟ ਸਜ਼ਾ ਦਿੱਤੀ ਹੈ।" ਇਸ ਤਰ੍ਹਾਂ ਮਹਾਰਾਣੀ ਜਿੰਦ ਕੌਰ ਮਰ ਕੇ ਵੀ ਅਜਿੱਤ ਰਹੀ ਪਰੰਤੂ ਉਸਨੂੰ ਤਬਾਹ ਕਰਨ ਵਾਲੇ ਦੁਨਿਆਵੀ ਤੌਰ ਉੱਤੇ ਜਿੱਤ ਕੇ ਵੀ ਨੈਤਿਕ ਤੌਰ ਉੱਤੇ ਹਾਰ ਗਏ।

ਅਫ਼ਸੋਸ! ਅਤਿ ਦੁਖਦਾਇਕ! ਅਸੀਂ ਪੰਥ ਤੇ ਪੰਜਾਬ ਦੇ ਵਾਰਸ ਕਹਾਉਣ ਵਾਲਿਆਂ ਨੇ ਉਸ ਨੂੰ ਅਣਗੌਲਿਆਂ ਕਰ ਕੇ ਆਪਣੀਆਂ ਯਾਦਾਂ ਵਿੱਚੋਂ ਹੀ ਕੱਢ ਦਿੱਤਾ ਹੈ। ਇਕ ਆਗਿਆਕਾਰੀ ਪੁੱਤਰੀ, ਵਫ਼ਾਦਾਰ ਅਤੇ ਸਮਰਪਿਤ ਪਤਨੀ, ਨਮੂਨੇ ਦੀ ਮਾਤਾ, ਨਿਪੁੰਨ ਰਾਜਨੀਤੀਵਾਨ, ਸਹਿਨਸ਼ੀਲਤਾ ਦੀ ਮੂਰਤ, ਆਪਣੀ ਧਰਤੀ ਤੇ ਦੇਸ਼ ਪੰਜਾਬ ਲਈ ਅਟੁੱਟ ਅਤੇ ਅਮੁੱਕ ਮੋਹ ਰੱਖਣ ਵਾਲੀ, ਆਪਣੇ ਸਤਿਗੁਰਾਂ ਪ੍ਰਤੀ ਅਡਿੱਗ ਅਤੇ ਅਸੀਮ ਸ਼ਰਧਾ, ਵਿਸ਼ਵਾਸ ਅਤੇ ਸਤਿਕਾਰ ਰੱਖਣ ਵਾਲੀ ਉੱਚੇ ਮਿਸਾਲੀ ਆਚਰਨ ਵਾਲੀ ਪੰਜਾਬ ਦੀ ਸ਼ੇਰਨੀ ਜਿੰਦਾਂ ਹਰ ਖੇਤਰ ਵਿਚ ਸਾਡੇ ਲਈ ਪ੍ਰੇਰਨਾ-ਸ੍ਰੋਤ ਹੈ। ਪਹਿਲਾਂ ਭਰ ਜੁਆਨੀ ਵਿਚ ਸਮਾਜ ਅਤੇ ਕੁਦਰਤ ਦਾ ਕਹਿਰ, ਫਿਰ ਆਪਣਿਆਂ ਦੀਆਂ ਝੂਠੀਆਂ ਅਤੇ ਮਨਘੜਤ ਨਿਰਮੂਲ ਤੁਹਮਤਾਂ, ਬਿਗਾਨਿਆਂ ਨਾਲ ਰਲ ਕੇ ਆਪਣਿਆਂ ਵੱਲੋਂ ਕੀਤੀਆਂ ਗਈਆਂ ਕੋਹਝੀਆਂ ਅਤੇ ਘਿਨਾਉਣੀਆਂ ਸਾਜ਼ਿਸ਼ਾਂ, ਦਾ ਸ਼ਿਕਾਰ ਹੋਈ ਸ਼ੇਰਨੀ ਪੰਜਾਬ ਦੀ ਸਾਡੇ ਪਾਸੋਂ ਪੂਰੇ ਮਾਣ, ਸਤਿਕਾਰ, ਸ਼ਰਧਾ ਅਤੇ ਪੂਰੇ ਅਦਬ ਦੀ ਹੱਕਦਾਰ ਹੈ। ਉਹ ਸਾਡਾ ਮਾਣ ਹੈ। ਸਾਡੀ ਸ਼ਾਨ ਹੈ, ਸਾਡਾ ਗੌਰਵ ਹੈ, ਸਾਡੀ ਪੰਜਾਬੀ ਅਣਖ ਅਤੇ ਦੇਸ਼-ਭਗਤੀ ਦਾ ਨਾਂ ਮਿਟਣ ਵਾਲਾ ਰੌਸ਼ਨ ਚਿੰਨ੍ਹ ਹੈ। ਆਓ! ਆਪਣੀ ਮਹਾਨ ਵਿਰਾਸਤ ਨੂੰ ਜਾਣੀਏ, ਸਾਂਭੀਏ ਅਤੇ ਉਸ ਉੱਤੇ ਮਾਣ ਕਰਨਾ ਸਿੱਖੀਏ। ਮਹਾਰਾਣੀ ਜਿੰਦ ਕੌਰ ਨਿਰਸੰਦੇਹ ਮਹਾਨ ਸੀ ਅਤੇ ਹਮੇਸ਼ਾਂ-ਹਮੇਸ਼ਾਂ ਲਈ ਸਾਡੇ ਲਈ ਪ੍ਰੇਰਨਾ-ਸ੍ਰੋਤ ਰਹੇਗੀ। ਉਸ ਦਾ ਕਠਿਨਾਈਆਂ ਭਰਪੂਰ ਜੀਵਨ ਹਰ ਪੱਖੋਂ ਸਾਡੇ ਲਈ ਚਾਨਣ-ਮੁਨਾਰੇ ਦਾ ਕੰਮ ਕਰਦਾ ਰਹੇਗਾ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ ਤੱਤ ਜਪੁ ਬਾਣੀ ਦੀ ਵਿਸ਼ਵ ਨੂੰ ਬਹੁਪੱਖੀ ਦੇਣ

*-ਡਾ. ਪਰਮਜੀਤ ਸਿੰਘ 'ਮਾਨਸਾ'**

ਜਪੁ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮੁੱਖ ਬਾਣੀ ਹੈ। ਜਪੁ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ ਤੱਤ ਹੈ। ਗੁਰਬਾਣੀ ਦੇ ਬੁਨਿਆਦੀ ਸਿਧਾਂਤਾਂ ਦਾ ਨਿਰੂਪਣ ਇਸ ਬਾਣੀ ਰਾਹੀਂ ਹੋਇਆ ਹੈ। ਇਸ ਬਾਣੀ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਲਈ ਅਧਿਆਤਮਿਕ, ਦਾਰਸ਼ਨਿਕ, ਸਦਾਚਾਰਕ ਤੇ ਸਮਾਜਿਕ ਪੱਖਾਂ ਦੇ ਉਦੇਸ਼ ਤੇ ਆਦਰਸ਼ਾਂ ਨੂੰ ਰੂਪਮਾਨ ਕੀਤਾ ਹੈ। ਪਰਮਾਤਮਾ ਸਦੀਵੀ ਸੱਚ ਹੈ। ਮਨੁੱਖ ਨੇ ਸਚਿਆਰ ਬਣ ਕੇ ਸੱਚ ਵਿਚ ਸਮਾਈ ਕਰਨੀ ਹੈ। ਇਹ ਮਨੁੱਖ ਦਾ ਜੀਵਨ ਉਦੇਸ਼ ਹੈ। ਇਹੀ ਇਸ ਬਾਣੀ ਦਾ ਕੇਂਦਰੀ ਭਾਵ ਹੈ।

*੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥* (ਪੰਨਾ ੧)

'ਜਪੁ' ਇਸ ਬਾਣੀ ਦਾ ਨਾਮ ਹੈ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੰਦ, ਸੁਖਮਨੀ, ਸਿਧ ਗੋਸਟਿ, ਓਅੰਕਾਰ ਆਦਿ ਬਾਣੀਆਂ ਦੇ ਨਾਮ ਹਨ। ਮੂਲ ਮੰਤਰ ਤੋਂ ਬਾਅਦ ਇਕ ਸਲੋਕ ਹੈ :

*ਆਦਿ ਸਚੁ ਜੁਗਾਦਿ ਸਚੁ ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥* (ਪੰਨਾ ੧)

ਇਸ ਸਲੋਕ ਰਾਹੀਂ ਪਰਮਾਤਮਾ ਦੀ ਸਦੀਵੀ ਹੋਂਦ ਦਾ ਵਰਣਨ ਕੀਤਾ ਗਿਆ ਹੈ। ਪਰਮਾਤਮਾ ਸਦੀਵੀ ਸੱਚ ਹੈ ਅਤੇ ਮਨੁੱਖ ਨੇ ਸਚਿਆਰ ਬਣਨਾ ਹੈ। ਇਸ ਤੋਂ ਅੱਗੇ ਇਸ ਬਾਣੀ ਵਿਚ ੩੮ ਪਉੜੀਆਂ ਹਨ, ਜਿਨ੍ਹਾਂ ਵਿਚ ਪਰਮਾਤਮਾ ਦੇ ਹੁਕਮ ਨਿਯਮ, ਕਰਮ ਸਿਧਾਂਤ ਅਤੇ ਨਦਰਿ ਸਿਧਾਂਤ ਦਾ ਵਰਣਨ ਹੈ। ਪਰਮਾਤਮਾ ਹੁਕਮੀ ਹੈ, ਮਨੁੱਖ ਨੇ ਉਸ ਦੇ ਹੁਕਮ ਵਿਚ ਜੀਵਨ ਕਾਰ ਕਮਾਉਣੀ ਹੈ। ਹੁਕਮ ਅਤੇ ਰਜ਼ਾ ਵਿਚ ਜੀਵਨ ਬਿਤਾਉਣ ਦੀ ਸਾਧਨਾ ਕਰਨੀ ਹੈ। ਹੁਕਮ ਤੋਂ ਬੇਮੁੱਖ ਮਨੁੱਖ ਹਉਮੈ ਵਿਚ ਰਹਿੰਦਾ ਹੈ। ਹਉਮੈ ਕੂੜ ਹੈ। ਮਨੁੱਖ ਅਤੇ ਪਰਮਾਤਮਾ ਵਿਚ ਹਉਮੈ 'ਵਿੱਥ' ਬਣਾਉਂਦੀ ਹੈ। ਪਰ ਮਨੁੱਖ ਨੇ ਤਾਂ ਸਚਿਆਰ ਬਣਨਾ ਹੈ। ਸਚਿਆਰ ਬਣਨ ਦਾ ਸਾਧਨ ਇਸ ਬਾਣੀ ਰਾਹੀਂ ਦਰਸਾਇਆ ਗਿਆ ਹੈ। ਜਪੁ ਜੀ ਸਾਹਿਬ ਬਾਣੀ ਦਾ

*੫੬੩-ਸੀ, ਰੇਲ ਕੋਚ ਫੈਕਟਰੀ, ਜ਼ਿਲਾ ਕਪੂਰਥਲਾ-੧੪੪੬੦੨

ਮੂਲ ਪ੍ਰਯੋਜਨ ਪਰਮਾਤਮਾ ਦੇ ਸਰੂਪ ਦੀ ਜਾਣਕਾਰੀ ਹੈ। ਪਰਮਾਤਮਾ ਸੱਚ ਹੈ ਅਤੇ ਮਨੁੱਖ ਨੇ ਸੱਚ ਵਰਗਾ ਬਣਨਾ ਹੈ। ਮਨੁੱਖ ਦਾ ਮੂਲ ਸੋਮਾ ਪਰਮਾਤਮਾ ਹੈ। ਮਨੁੱਖ ਜਨਮ ਵਿਚ ਇਸ ਮੂਲ ਸੋਮੇ ਤੋਂ ਵਿਛੜ ਕੇ ਭੌਤਿਕ ਜਗਤ ਦੇ ਪ੍ਰਭਾਵ ਵਿਚ ਮਲੀਨ ਹੋ ਜਾਂਦਾ ਹੈ। ਇਸੇ ਸੰਦਰਭ ਵਿਚ ਮਨੁੱਖ ਅਤੇ ਪਰਮਾਤਮਾ ਵਿਚ ਵਿੱਥ ਬਣ ਜਾਂਦੀ ਹੈ। ਜਿਸ ਨੂੰ ਗੁਰੂ ਸਾਹਿਬ ਨੇ ਕੂੜ ਦੀ ਕੰਧ ਕਿਹਾ ਹੈ। ਮਨੁੱਖਾ ਜਨਮ ਵਿਚ ਮਨੁੱਖ ਦਾ ਮਨੋਰਥ ਕੂੜ ਦੀ ਕੰਧ ਨੂੰ ਤੋੜ ਕੇ ਪ੍ਰਭੂ ਰੂਪ ਬਣਨਾ ਹੈ, ਉਸ ਨਾਲ ਇਕਮਿਕ ਹੋਣਾ ਹੈ। ਗੁਰ ਵਾਕ ਹੈ :

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥* (ਪੰਨਾ ੧)

ਉੱਤਰ ਇਹ :

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥* (ਪੰਨਾ ੧))

ਜਪੁ ਜੀ ਸਾਹਿਬ ਬਾਣੀ ਵਿਚ ਮਨੁੱਖ ਦੇ ਸਦਾਚਾਰਕ ਅਤੇ ਆਤਮਿਕ ਵਿਕਾਸ ਦੀ ਜੀਵਨ ਜੁਗਤੀ ਦੱਸੀ ਗਈ ਹੈ। ਇਸ ਜੁਗਤੀ ਦਾ ਆਧਾਰ ਪਰਮਾਤਮਾ ਦਾ ਨਾਮ ਸਿਮਰਨ ਹੈ। ਪਰਮਾਤਮਾ ਦੇ ਸਿਮਰਨ ਨਾਲ ਮਨੁੱਖ ਦੇ ਹਿਰਦੇ ਅੰਦਰ ਸਦਗੁਣਾਂ ਦਾ ਨਿਵਾਸ ਹੁੰਦਾ ਹੈ। ਉਸ ਦੀ ਬੇਅੰਤ ਸੱਤਾ ਦੀ ਸੂਝ ਪ੍ਰਾਪਤ ਹੁੰਦੀ ਹੈ। ਧਾਰਮਿਕ ਬਾਹਰੀ ਕਿਰਿਆ ਕਰਮਾਂ, ਤੀਰਥ, ਤਪ, ਦਇਆ, ਦਾਨ ਨੂੰ ਰੱਦ ਕੀਤਾ ਹੈ, ਉਸ ਦੇ ਥਾਵੇਂ ਅੰਦਰਲੇ ਗੁਣਾਂ ਦੀ ਪ੍ਰਾਪਤੀ ਨੂੰ ਮੰਨਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਬਾਣੀ ਰਾਹੀਂ ਮਨੁੱਖ ਨੂੰ ਸਭਿਆਚਾਰਕ ਅਤੇ ਆਤਮਿਕ ਵਿਕਾਸ 'ਤੇ ਬਲ ਦਿੱਤਾ ਹੈ। ਉਨ੍ਹਾਂ ਧਰਤੀ 'ਤੇ ਰਹਿਣ ਲਈ ਜ਼ਰੂਰੀ ਲੋੜਾਂ ਵੱਲ ਮਨੁੱਖ ਦਾ ਧਿਆਨ ਅਤੇ ਜ਼ਰੂਰੀ ਲੋੜਾਂ ਦੀਆਂ ਸੀਮਾਵਾਂ ਤੋਂ ਲਾਲਚ, ਲੋਭ, ਸਵਾਰਥੀ ਬਿਰਤੀ ਦੀਆਂ ਊਣਤਾਈਆਂ ਤੋਂ ਮਨੁੱਖ ਨੂੰ ਚੇਤੰਨ ਕੀਤਾ ਹੈ। ਗੁਰੂ ਜੀ ਨੇ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਢੰਗ ਦੱਸਿਆ ਹੈ :

*ਗਾਵੀਐ ਸੁਣੀਐ ਮਨਿ ਰਖੀਐ ਭਾਉ ॥*
*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥* (ਪੰਨਾ ੨)

ਜਪੁ ਜੀ ਸਾਹਿਬ ਬਾਣੀ ਵਿਚ ਆਦਰਸ਼ਕ ਜੀਵਨ ਜੀਉਂਣ ਦਾ ਸੁੰਦਰ ਢੰਗ ਵੀ ਰੂਪਮਾਨ ਕੀਤਾ ਗਿਆ ਹੈ। ਜੀਵਨ ਮੁਕਤ ਹੋਣ ਦੀ ਵਿਧੀ ਦਰਸਾਈ ਗਈ ਹੈ। ਇਸ ਵਿਚ ਨਰੂਪੇ ਗਏ 'ਨਾਮੀ ਤੇ ਨਾਮ' ਨੂੰ ਜਦੋਂ ਕਿਸੇ ਸੁਣਿਆ ਮੰਨਿਆ ਸਿਮਰਿਆ, ਇਸ ਵਿਚ ਦਰਸਾਏ ਸਾਧਨਾ ਮਾਰਗ 'ਤੇ ਚੱਲ ਕੇ ਜਿਸ ਕਿਸੇ ਨੇ ਵੀ ਇਸ ਜੀਵਨ ਜਾਚ ਵਿਚ ਆਪਾ ਸਮਰਪਣ ਕਰ ਕੇ ਆਪਣੇ ਆਪ ਨੂੰ ਢਾਲਿਆ ਹੈ, ਉਹ ਆਪ ਮੁਕਤ ਹੋ ਗਏ ਅਤੇ ਹੋਰਾਂ ਦੀ ਮੁਕਤੀ ਦਾ ਵਸੀਲਾ ਵੀ ਬਣ ਗਏ। ਉਸ

ਨੂਰ ਨਾਲ ਮਿਲ ਕੇ ਆਪ ਵੀ ਨੂਰੋ-ਨੂਰ ਹੋ ਗਏ।

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥* (ਪੰਨਾ ੮)

ਜਪੁ ਜੀ ਸਾਹਿਬ ਬਾਣੀ ਦਾ ਮਹੱਤਵ ਇਤਨਾ ਹੈ ਕਿ ਮਨੁੱਖ ਲਈ ਇਹ ਇਕ ਅਮੋਲਕ ਦਾਤ ਹੈ; ਮਨੁੱਖ ਨੂੰ ਜੀਵਨ ਵਿਚ ਉਤਸ਼ਾਹ ਦੇਣ ਵਾਲੀ ਜੀਵਨ ਉਸਾਰੂ ਬਾਣੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ 'ਜਪੁ ਜੀ ਸਾਹਿਬ' ਨੂੰ ਪਹਿਲੇ ਸਥਾਨ 'ਤੇ ਸ਼ਾਮਲ ਕੀਤਾ। ਨਿੱਤਨੇਮ ਦੀਆਂ ਬਾਣੀਆਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਬਾਣੀਆਂ ਦੇ ਪਾਠ ਲਈ ਇਸ ਬਾਣੀ ਨੂੰ ਹੀ ਪ੍ਰਮੁੱਖ ਰੱਖਿਆ।

ਇਸ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਧਿਆਤਮਿਕ, ਦਾਰਸ਼ਨਿਕ, ਸਦਾਚਾਰਕ, ਸਮਾਜਿਕ ਵਿਚਾਰਾਂ ਤੇ ਅਨੁਭਵਾਂ ਦਾ ਨਿਚੋੜ ਹੈ। ਇਸ ਬਾਣੀ ਵਿਚ ਉਨ੍ਹਾਂ ਨੇ ਮਾਨਵੀ ਉਥਾਨ ਲਈ ਨੈਤਿਕ ਅਤੇ ਆਤਮਿਕ ਉੱਨਤੀ ਦਾ ਮਾਰਗ ਦੱਸਿਆ ਹੈ, ਜਿਸ ਵਿੱਚੋਂ ਮਾਨਵੀ ਜੀਵਨ ਦੇ ਬੁਨਿਆਦੀ ਤੱਤਾਂ ਨੂੰ ਸੁਰੱਖਿਅਤ ਕਰਨ ਦੀ ਜੀਵਨ ਤੇ ਜੁਗਤੀ ਦਿੱਤੀ ਗਈ।

ਮਹਾਂ ਕਵੀ ਭਾਈ ਸੰਤੋਖ ਸਿੰਘ ਦੇ ਵਿਚਾਰ ਅਨੁਸਾਰ ਇਹ ਬਾਣੀ ਜਨਮ ਜਨਮਾਂਤਰਾਂ ਦੇ ਰੋਗ ਤੇ ਪਾਪ ਕੱਟਣ ਦੀ ਸਮਰੱਥਾ ਰੱਖਦੀ ਹੈ।

ਭਾਰਤ ਦੀਆਂ ਸਾਰੀਆਂ ਬੋਲੀਆਂ ਵਿਚ ਇਸ ਬਾਣੀ ਦਾ ਅਨੁਵਾਦ ਹੋ ਚੁੱਕਾ ਹੈ। 'ਖ਼ਵਾਜਾ ਦੀਨ ਮੁਹੰਮਦ' ਨੇ ਇਸ ਬਾਣੀ ਦਾ ਉਰਦੂ ਵਿਚ ਉਲਥਾ ਕੀਤਾ। ਸਿੰਘਾਪੁਰ ਵਿਚ ਇਕ ਵਿਦਵਾਨ ਨੇ ਜੋ ਕਿ ਉੱਥੋਂ ਦੀ ਜੇਲ੍ਹ ਦਾ ਸੁਪਰਡੈਂਟ ਸੀ, ਨੇ ਵੱਖ-ਵੱਖ ਦੇਸ਼ਾਂ ਦੇ ਕੈਦੀਆਂ ਤੋਂ ਉਨ੍ਹਾਂ ਦੀ ਬੋਲੀ ਸਿੱਖ ਕੇ ਉਨ੍ਹਾਂ ਬੋਲੀਆਂ ਵਿਚ ਜਪੁ ਜੀ ਸਾਹਿਬ ਦਾ ਅਨੁਵਾਦ ਕਰ ਕੇ 'ਜਪੁ ਜੀ ਸਾਹਿਬ' ਨੂੰ ਸਿੰਘਾਪੁਰ, ਮਲੇਸ਼ੀਆ, ਚੀਨ, ਬਰਮਾ ਆਦਿ ਦੇਸ਼ਾਂ ਤਕ ਪਹੁੰਚਾਣ ਦਾ ਉਪਰਾਲਾ ਕੀਤਾ ਹੈ।

ਦੁਨੀਆ ਦੇ ਸਾਰੇ ਦੇਸ਼ ਪੂਰਬ ਤੇ ਪੱਛਮ ਤੇ ਹੋਰ ਕਰੋੜਾਂ ਜੀਵ ਇਸ ਬਾਣੀ ਤੋਂ ਲਾਹਾ ਪ੍ਰਾਪਤ ਕਰ ਕੇ ਉਸ ਕਰਤੇ ਨਾਲ ਇਕਮਿਕ ਹੋਣ ਦਾ ਆਨੰਦ ਪ੍ਰਾਪਤ ਕਰਦੇ ਰਹਿਣਗੇ।

■

# ਗੁਰਬਾਣੀ ਵਿਆਖਿਆਕਾਰ : ਭਾਈ ਗੁਰਦਾਸ ਜੀ

*-ਬੀਬੀ ਕੁਲਜੀਤ ਕੌਰ**

ਭਾਈ ਗੁਰਦਾਸ ਜੀ ਦਾ ਸਥਾਨ ਸਿੱਖ ਧਰਮ ਵਿਚ ਨਿਵੇਕਲਾ ਅਤੇ ਮਹਾਨ ਹੈ। ਉਹ ਇਤਿਹਾਸਕਾਰ, ਟੀਕਾਕਾਰ, ਲਿੱਪੀਕਾਰ, ਵਿਆਖਿਆਕਾਰ, ਦਾਰਸ਼ਨਿਕ ਭਾਸ਼ਾ ਵਿਗਿਆਨੀ, ਪ੍ਰਸਿੱਧ ਵਿਦਵਾਨ ਅਤੇ ਪੰਜਾਬੀ ਦੇ ਮਹਾਨ ਕਵੀ ਸਨ। ਉਨ੍ਹਾਂ ਦੀ ਸਿੱਖ ਧਰਮ ਨੂੰ ਦੇਣ ਮਹਾਨ ਹੈ। ਉਨ੍ਹਾਂ ਆਪਣੇ ਜੀਵਨ ਦਾ ਵਧੇਰੇ ਸਮਾਂ ਗੁਰੂ ਘਰ ਦੀ ਸੇਵਾ ਵਿਚ ਲਗਾਇਆ।

ਭਾਈ ਗੁਰਦਾਸ ਜੀ ਦਾ ਜਨਮ ਭਾਈ ਈਸ਼ਰ ਦਾਸ ਜੀ ਦੇ ਘਰ ਮਾਤਾ ਜੀਵਣੀ ਜੀ ਦੀ ਕੁੱਖੋਂ ਹੋਇਆ। ਭਾਈ ਈਸ਼ਰ ਦਾਸ ਜੀ ਭੱਲਾ ਪਰਵਾਰ ਨਾਲ ਸੰਬੰਧਿਤ ਸਨ। ਭਾਈ ਬਿਸ਼ਨ ਦਾਸ ਭੱਲਾ ਜੀ ਭਾਈ ਗੁਰਦਾਸ ਜੀ ਦੇ ਪੜਦਾਦਾ ਸਨ। ਭਾਈ ਬਿਸ਼ਨ ਦਾਸ ਭੱਲਾ ਪਹਿਲਾਂ ਬਾਸਰਕੇ ਪਿੰਡ ਵਿਚ ਰਹਿੰਦੇ ਸਨ। ੧੨ ਵਰ੍ਹੇ ਦੀ ਉਮਰ ਵਿਚ ਭਾਈ ਗੁਰਦਾਸ ਜੀ ਦੇ ਮਾਤਾ-ਪਿਤਾ ਦਾ ਦੇਹਾਂਤ ਹੋ ਗਿਆ। ਉਹ ਗੁਰੂ ਘਰ ਦੀ ਨਿਗਰਾਨੀ ਹੇਠ ਗੋਇੰਦਵਾਲ ਸਾਹਿਬ ਆ ਗਏ। ਸ੍ਰੀ ਗੁਰੂ ਅਮਰਦਾਸ ਜੀ ਦੀ ਨਿਗਰਾਨੀ ਵਿਚ ਆਪ ਜੀ ਦੀ ਮੁੱਢਲੀ ਵਿੱਦਿਆ ਦਾ ਪ੍ਰਬੰਧ ਕੀਤਾ ਗਿਆ। ਫਿਰ ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਧਾਰਮਿਕ, ਸਮਾਜਿਕ ਕਾਰਜਾਂ ਵਿਚ ਆਪਣਾ ਯੋਗਦਾਨ ਦਿੱਤਾ। ਭਾਈ ਗੁਰਦਾਸ ਜੀ ਦਾ ਜਿਆਦਾ ਸਮਾਂ ਅਜਿਹੇ ਸਥਾਨਾਂ ਉੱਪਰ ਬੀਤਿਆ ਜਿੱਥੇ ਅਰਬੀ, ਫਾਰਸੀ ਹਿੰਦੀ, ਸੰਸਕ੍ਰਿਤ ਭਾਸ਼ਾਵਾਂ ਦਾ ਬੋਲਬਾਲਾ ਸੀ। ਇਸ ਲਈ ਭਾਈ ਸਾਹਿਬ ਸੱਤ ਭਾਸ਼ਾਵਾਂ ਦੇ ਗਿਆਤਾ ਸਨ। ਆਪ ਜੀ ਨੇ ਪੰਜਾਬੀ ਵਿਚ ੪੦ ਵਾਰਾਂ, ਸੰਸਕ੍ਰਿਤ ਵਿਚ ਸਲੋਕ ਅਤੇ ਬ੍ਰਿਜ ਭਾਸ਼ਾ ਵਿਚ ਕਬਿੱਤ ਸਵੱਈਆਂ ਦੀ ਰਚਨਾ ਕੀਤੀ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਨਿਰੋਲ ਸਿੱਖ ਦਰਸ਼ਨ ਦਾ ਸੋਮਾ ਹਨ। ਸਾਹਿਤਕ ਬਿਰਤੀ ਤੋਂ ਇਹ ਵਾਰਾਂ ਅਧਿਆਤਮਿਕ ਵਾਰਾਂ ਹਨ। ਸਿੱਖ ਸਾਹਿਤ ਵਿਚ ਵਿਆਖਿਆਕਾਰੀ ਦਾ ਮੁੱਢਲਾ ਲਿਖਤੀ ਸਬੂਤ ਭਾਈ ਗੁਰਦਾਸ ਜੀ ਦੀਆਂ ਵਾਰਾਂ ਹੀ ਹਨ। ਇਸ ਕਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਵਾਰਾਂ ਨੂੰ 'ਗੁਰਬਾਣੀ ਦੀ ਕੁੰਜੀ' ਕਿਹਾ ਹੈ। ਡਾ. ਤਾਰਨ ਸਿੰਘ ਅਤੇ ਡਾ. ਦਰਸ਼ਨ ਸਿੰਘ ਨੇ ਵਾਰਾਂ ਦੀ

** ਜੂਨੀਅਰ ਰੀਸਰਚ ਫੈਲੋ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।*

ਵਿਆਖਿਆ ਵਿਧੀ ਕਾਰਨ ਹੀ ਆਪ ਨੂੰ ਸਿੱਖੀ ਦੇ ਪਹਿਲੇ ਵਿਆਖਿਆਕਾਰ ਮੰਨਿਆ ਹੈ।

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਸਥਾਪਿਤ ਕਰ ਦਿੱਤਾ ਅਤੇ ਨਿੱਤਨੇਮ ਦੀ ਮਰਯਾਦਾ ਬੰਨ੍ ਦਿੱਤੀ ਤਾਂ ਹਰ ਰੋਜ ਸਵੇਰੇ ਦੀਵਾਨ ਲੱਗਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਛੰਦਬੱਧ ਹੋਣ ਕਾਰਨ ਕੁਝ ਸਿੱਖਾਂ ਨੇ ਬੇਨਤੀ ਕੀਤੀ ਕਿ ਇਸ ਦਾ ਟੀਕਾ ਕੀਤਾ ਜਾਣਾ ਚਾਹੀਦਾ। ਗੁਰੂ ਸਾਹਿਬ ਨੇ ਇਸ ਲੋੜ ਨੂੰ ਮੁੱਖ ਰੱਖਦਿਆਂ ਸ਼ਬਦ ਦੀ ਕਥਾ ਕਰਨ ਦੀ ਸੇਵਾ ਭਾਈ ਗੁਰਦਾਸ ਜੀ ਨੂੰ ਸੌਂਪੀ। ਭਾਈ ਗੁਰਦਾਸ ਜੀ, ਜੋ ਕਥਾ ਕਰਦੇ ਉਨ੍ਹਾਂ ਦਾ ਪਾਠ ਭਾਈ ਤਿਲੋਕਾ ਜੀ ਕਰਦੇ ਸੀ।

ਗੁਰਬਾਣੀ ਦੀ ਸਮਝ ਪ੍ਰਾਪਤ ਕਰਨ ਲਈ ਵੱਖ-ਵੱਖ ਸਮਿਆਂ ਵਿਚ ਅਨੇਕਾਂ ਵਿਧੀਆਂ ਨੇ ਜਨਮ ਲਿਆ। ਜਿਵੇਂ ਟੀਕਾ, ਵਿਆਖਿਆ, ਭਾਸ਼ਾ, ਪਰਮਾਰਥ ਉਥਾਨਕਾਵਾਂ ਆਦਿ। ਵਿਸਥਾਰ ਸਹਿਤ ਅਰਥ ਸਮਝਣ ਲਈ ਵਿਆਖਿਆ ਦੀ ਵਿਧੀ ਵਰਤੀ ਜਾਂਦੀ ਹੈ। ਟੀਕੇ ਦਾ ਭਾਵ ਤੁਕ ਵਾਰ ਅਰਥ ਕਰਨਾ ਹੈ। ਭਾਸ਼ਾ ਵਿਚ ਮੂਲ ਰਚਨਾ ਦੀਆਂ ਅਸਪਸ਼ਟ ਗੱਲਾਂ ਨੂੰ ਸਪਸ਼ਟ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ।

ਗੁਰਬਾਣੀ ਦੀ ਵਿਆਖਿਆ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਬੱਝਾ। ਗੁਰਬਾਣੀ ਦੀ ਟੀਕਾਕਾਰੀ ਦਾ ਅਰੰਭ ਜਪੁਜੀ ਸਾਹਿਬ ਤੋਂ ਹੋਇਆ। ਗੁਰਬਾਣੀ ਦੇ ਪਰਮਾਰਥ ਨੂੰ ਸਮਝਣ ਲਈ ਜਿੱਥੇ ਗੁਰੂ ਸਾਹਿਬਾਨ ਦੀਆਂ ਜਨਮ ਸਾਖੀਆਂ ਲਿਖੀਆਂ ਉੱਥੇ ਦੂਜੇ ਪਾਸੇ ਟੀਕਾਕਾਰੀ ਅਤੇ ਵਿਆਖਿਆਕਾਰੀ ਦਾ ਸਹਾਰਾ ਲਿਆ ਗਿਆ। ਜਿਸ ਨੂੰ ਡਾ. ਤਾਰਨ ਸਿੰਘ ਨੇ ਵੱਖ-ਵੱਖ ਸਮਿਆਂ ਵਿਚ ਵੱਖ-ਵੱਖ ਪ੍ਰਣਾਲੀਆਂ ਵਿਚ ਵੰਡਿਆ ਹੈ।

੧. ਸਹਿਜ ਪ੍ਰਣਾਲੀ
੨. ਭਾਈ ਪ੍ਰਣਾਲੀ
੩. ਉਦਾਸੀ ਪ੍ਰਣਾਲੀ
੪. ਨਿਰਮਲਾ ਪ੍ਰਣਾਲੀ
੫. ਸੰਪ੍ਰਦਾਇ ਪ੍ਰਣਾਲੀ
੬. ਆਧੁਨਿਕ ਪ੍ਰਣਾਲੀ

ਭਾਈ ਪ੍ਰਣਾਲੀ ਵਿਚ ਸ਼ਬਦ ਦੀ ਸੋਝੀ ਲਈ ਉਸ ਦੇ ਅੱਖਰਾਂ ਦੇ ਅਰਥ ਹੀ ਕੀਤੇ ਜਾਂਦੇ ਸਨ। ਇਸ ਵਿਚ ਦ੍ਰਿਸ਼ਟਾਂਤ, ਉਥਾਨਕਾ ਜਾਂ ਸਾਖੀ ਨਹੀਂ ਸੁਣਾਈ ਜਾਂਦੀ ਸੀ। ਇਸ ਵਿਚ ਸਿਲਸਲੇਵਾਰ ਸੰਖੇਪ ਤੁਕ ਵਾਰ ਅਰਥ ਕੀਤੇ ਜਾਂਦੇ ਸਨ। ਜੋ ਕਿ ਪ੍ਰਾਯਾਵਾਚੀ ਅਰਥ ਕਹਾਉਂਦੇ ਸਨ। ਗੁਰਬਾਣੀ ਵਿਚ ਆਏ ਪੌਰਾਣਿਕ ਸੰਕੇਤਾਂ ਨੂੰ

ਵਿਸਥਾਰ ਸਹਿਤ ਖੋਲਿਆ ਜਾਂਦਾ ਸੀ।

ਗੁਰਬਾਣੀ ਵਿਆਖਿਆ ਵਿਚ ਭਾਈ ਗੁਰਦਾਸ ਜੀ ਦੀਆਂ ਵਾਰਾਂ ਆਪਣੀ ਵਿਸ਼ੇਸ਼ ਮਹੱਤਤਾ ਰੱਖਦੀਆਂ ਹਨ। ਭਾਈ ਗੁਰਦਾਸ ਜੀ ਦੀ ਵਿਆਖਿਆ ਵਿਧੀ ਦੀਆਂ ਕੁਝ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ।

**ਪ੍ਰਾਯਵਾਚੀ ਅਰਥਾਂ ਸਹਿਤ ਵਿਆਖਿਆ**

ਭਾਈ ਗੁਰਦਾਸ ਜੀ ਗੁਰਬਾਣੀ ਦੇ ਸ਼ਬਦ ਦੀ ਤੁਕ ਵਾਰ ਵਿਆਖਿਆ ਕਰਦੇ ਹਨ। ਜਿਵੇਂ ਮਨੁੱਖਾ ਜਨਮ ਬਾਰੇ ਦੱਸਦਿਆਂ ਪਹਿਲੀ ਵਾਰ ਦੀ ਦੂਸਰੀ ਪਉੜੀ ਵਿਚ ਪ੍ਰਿਥਮੈ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ। ਵਿਚ ਪੰਚ ਤੱਤ, ਪਉਣ, ਪਾਣੀ, ਬੈਸੰਤਰ, ਧਰਤੀ, ਅਕਾਸ਼ ਪੰਜ ਤੱਤ ਜੋ ਮਨੁੱਖੀ ਸਰੀਰ ਦਾ ਨਿਰਮਾਣ ਕਰਦੇ ਹਨ। ਇਸ ਸ਼ਬਦ ਵਿਚ ਦੱਸ ਦਿੱਤੇ ਹਨ।

***ਗੁਰ ਇਤਿਹਾਸ ਰਾਹੀਂ ਵਿਆਖਿਆ***

ਭਾਈ ਸਾਹਿਬ ਜੀ ਨੇ ਵੀ ਵਿਆਖਿਆ ਵਿਚ ਗੁਰ ਇਤਿਹਾਸ ਦੀ ਵਰਤੋਂ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਲਿਖਤੀ ਜੀਵਨੀ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਨੂੰ ਮੰਨਿਆ ਗਿਆ ਹੈ, ਜਿਸ ਵਿਚ ਗੁਰੂ ਸਾਹਿਬ ਦੇ ਸਮੇਂ ਦੇ ਹਾਲਾਤ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਅਤੇ ਉਦਾਸੀਆਂ ਰਾਹੀਂ ਉਸ ਮਿਸ਼ਨ ਦੀ ਪ੍ਰਾਪਤੀ ਦੱਸੀ ਗਈ ਹੈ।

ਭਾਈ ਸਾਹਿਬ ਨੇ ੧੧ਵੀਂ ਵਾਰ ਵਿਚ ੬ ਗੁਰੂ ਸਾਹਿਬ ਦੇ ਸਮੇਂ ਪ੍ਰਸਿੱਧ ਹੋਏ ਸਿੱਖਾਂ ਦੇ ਨਾਮ ਤੇ ਕਾਰਜ ਦੱਸੇ ਹਨ। ਜਿਸ ਦਾ ਟੀਕਾ ਅੱਗੇ ਭਾਈ ਮਨੀ ਸਿੰਘ ਦੁਆਰਾ ਕੀਤਾ ਗਿਆ, ਜਿਸ ਨੂੰ 'ਸਿੱਖਾਂ ਦੀ ਭਗਤਮਾਲਾ' ਕਿਹਾ ਜਾਂਦਾ ਹੈ। ੮ਵੇਂ ਗੁਰੂ ਸਾਹਿਬ ਦੇ ਸਮੇਂ ਪ੍ਰਚਾਰ ਅਤੇ ਵਿਕਾਸ ਕਰਨ ਦਾ ਜ਼ਿਕਰ ਆਉਂਦਾ ਹੈ। ਦਸ ਗੁਰੂ ਸਾਹਿਬ ਨੂੰ ਇਕ ਜੋਤ ਰੂਪ ਬਿਆਨ ਕੀਤਾ ਗਿਆ ਹੈ।

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ*

*(ਵਾਰ ੧:੪੫)*

**ਗੁਰਬਾਣੀ ਸਿਧਾਂਤਾਂ ਦੀ ਖੁੱਲੀ ਵਿਆਖਿਆ**

ਭਾਈ ਗੁਰਦਾਸ ਜੀ ਦੀ ਵਿਆਖਿਆਕਾਰੀ ਦਾ ਮੁੱਖ ਮੰਤਵ ਗੁਰਬਾਣੀ ਦੇ ਸਿਧਾਂਤਾਂ ਦਾ ਪ੍ਰਚਾਰ ਸੀ। ਜੋ ਜੀਵਨ-ਜਾਚ ਸਾਨੂੰ ਗੁਰਬਾਣੀ ਵਿੱਚੋਂ ਪ੍ਰਾਪਤ ਹੁੰਦੀ ਹੈ, ਉਸ ਦੀ ਵਾਰਾਂ ਵਿਚ ਵਿਸਥਾਰ ਸਹਿਤ ਵਿਆਖਿਆ ਪ੍ਰਾਪਤ ਹੁੰਦੀ ਹੈ। ਪਰਮਾਤਮਾ, ਜੀਵ, ਗੁਰਮੁਖ, ਸਤਿਸੰਗ, ਭਗਤੀ, ਸਦਾਚਾਰਕ ਗੁਣ ਆਦਿ ਅਜਿਹੇ ਸਿਧਾਂਤ ਹਨ ਜਿਨ੍ਹਾਂ ਦੀ ਵਿਆਖਿਆ ਵਾਰਾਂ ਵਿੱਚੋਂ ਵਿਸ਼ੇਸ਼ ਪੱਖ ਤੋਂ ਮਿਲਦੀ ਹੈ। ਗੁਰਮੁਖ ਦੀ

*(ਬਾਕੀ ਸਫ਼ਾ ੨੮ 'ਤੇ)*

# ਗੁਰਬਾਣੀ : ਭਾਸ਼ਾ, ਵਿਆਕਰਨ ਤੇ ਉਚਾਰਨ

## (ਮੁੱਖ ਲੱਛਣ/ ਵਿਸ਼ੇਸ਼ਤਾਈਆਂ)

*- ਡਾ. ਗੁਰਮੇਲ ਸਿੰਘ**

ਇੱਥੇ ਗੁਰਬਾਣੀ ਭਾਸ਼ਾ, ਵਿਆਕਰਨ ਜਾਂ ਉਚਾਰਨ ਬਾਰੇ ਅਤਿ-ਸੰਖੇਪ ਤਸਵੀਰ ਹੀ ਪੇਸ਼ ਕੀਤੀ ਗਈ ਹੈ; ਉਹ ਵੀ ਕੇਵਲ ਮੁੱਢਲੇ ਕੁਝ ਲੋੜੀਂਦੇ ਤੱਤਾਂ ਵੱਲ ਮਾਤਰ ਇਸ਼ਾਰਾ, ਕਿਉਂਕਿ ਇਸ ਪਾਠ (ਸਬਕ) ਦਾ ਉਦੇਸ਼ ਜਗਿਆਸੂਆਂ ਨੂੰ ਬਾਣੀ ਦੇ ਉਕਤ ਸਿਰਲੇਖ ਵਿਚਲੇ ਪੱਖਾਂ ਬਾਰੇ ਵਧੇਰੇ ਅਧਿਐਨ ਕਰਨ ਵੱਲ ਰੁਚਿਤ ਕਰਨਾ ਤੇ ਆਮ ਜਾਣਕਾਰੀ ਦੇਣਾ ਹੈ। ਧਿਆਨ ਵਿਚ ਰਹੇ ਕਿ ਬਾਣੀ ਦੇ ਉਕਤ ਸਿਰਲੇਖ ਵਿਚਲੇ ਪੱਖਾਂ, ਵਿਸ਼ੇਸ਼ ਕਰਕੇ ਭਾਸ਼ਾ ਬਾਰੇ, ਕਾਵਿ/ਸਾਹਿਤ ਸ਼ਾਸਤਰੀ; ਭਾਸ਼ਾ ਵਿਗਿਆਨਕ; ਧਰਮ ਸ਼ਾਸਤਰੀ ਆਦਿ ਦ੍ਰਿਸ਼ਟੀਆਂ ਤੋਂ ਵਿਚਾਰ ਹੋ ਸਕਦੀ ਹੈ; ਬਲਕਿ ਹੋਣੀ ਚਾਹੀਦੀ ਹੈ, ਪਰ ਇੱਥੇ ਰਲੀ-ਮਿਲੀ ਆਮ ਵਿਚਾਰ ਹੀ ਕੀਤੀ ਗਈ ਹੈ।

ਭਾਸ਼ਾ ਇਕ ਚਿੰਨ੍ਹ ਪ੍ਰਬੰਧ ਹੈ ਤੇ ਇਸ ਦਾ ਸਮਾਜਿਕ ਸੰਦਰਭ ਵੀ ਹੈ। ਸਮੇਂ, ਸਥਾਨ ਤੇ ਵਿਅਕਤੀਗਤ ਰੁਚੀਆਂ ਅਨੁਸਾਰ ਇਹ ਰੂਪ, ਧੁਨੀ, ਅਰਥ, ਵਾਕ ਆਦਿ ਪੱਧਰਾਂ 'ਤੇ ਲਗਾਤਾਰ ਬਦਲਾਵ ਵਿਚ ਰਹਿੰਦੀ ਹੈ। ਧੁਨੀ, ਸ਼ਬਦ ਤੇ ਵਾਕ, ਭਾਸ਼ਾ ਦੇ ਤਿੰਨ ਬੁਨਿਆਦੀ ਤੱਤ/ਅੰਗ ਹਨ। ਸੰਸਾਰ ਵਿਚ ੧੦੦੦ ਤੋਂ ਉਪਰ ਅਜਿਹੀਆਂ ਭਾਸ਼ਾਵਾਂ ਹਨ, ਜਿਨ੍ਹਾਂ ਦਾ ਭਾਸ਼ਾ ਵਿਗਿਆਨਕ ਨੋਟਿਸ ਲਿਆ ਜਾ ਸਕਦਾ ਹੈ। ਇਨ੍ਹਾਂ ਸਭ ਨੂੰ ੧੪-ਕੁ ਮੁੱਖ ਭਾਸ਼ਾ ਪਰਵਾਰਾਂ ਵਿਚ ਵੰਡਿਆ ਜਾਂਦਾ ਹੈ। ਦੁਨੀਆ ਦੀ ਕੋਈ ਵੀ ਭਾਸ਼ਾ ਚੰਗੀ ਜਾਂ ਮਾੜੀ, ਵੱਡੀ ਜਾਂ ਛੋਟੀ, ਸੌਖੀ ਜਾਂ ਔਖੀ ਨਹੀਂ, ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਵਿਚ ਸਭ ਬਰਾਬਰ ਹਨ। ਭਾਸ਼ਾ ਵਿਚ ਸਮਰੱਥਾ ਉਸ ਦੇ ਬੋਲਣ ਵਾਲੇ ਪੈਦਾ ਕਰਦੇ ਹਨ। ਇਸ ਦ੍ਰਿਸ਼ਟੀ ਤੋਂ ਸੰਸਾਰ ਦੀ ਹਰੇਕ ਭਾਸ਼ਾ ਹਰੇਕ ਮੁਦੇ/ਵਿਸ਼ੇ ਬਾਰੇ ਸਮਰੱਥ ਹੈ।

ਸਾਡਾ ਸਰੋਕਾਰ ਇਸੇ ਬਾਣੀ ਭਾਸ਼ਾ ਦੇ ਆਮ ਲੱਛਣ ਜਾਣਨਾ ਹੈ ਤੇ ਇਸ ਦੇ ਕੁਝ ਆਮ ਲੱਛਣ ਇਸ ਤਰ੍ਹਾਂ ਹਨ :

੧) ਗੁਰਬਾਣੀ ਭਾਸ਼ਾ ੪-੫ ਸਦੀਆਂ ਪੁਰਾਣੀ ਹੈ।

੨) ਇਸ ਦਾ ਸਮਾਂ/ਅੰਤਰਾਲ ਵੀ ੫-ਕੁ ਸਦੀਆਂ ਹੈ।

(੧੧੭੩ ਬਾਬਾ ਫਰੀਦ ਜੀ - ੧੬੭੫ ਸ੍ਰੀ ਗੁਰੂ ਤੇਗ਼ ਬਹਾਦਰ ਜੀ ਤਕ)

੩) ਬਾਣੀ ਭਾਸ਼ਾ ਦਾ ਚਰਿੱਤਰ ਬਹੁ-ਭਾਸ਼ਾਈ ਹੈ। ਭਾਸ਼ਾ ਵਿਚਲੀ ਵੰਨ-ਸੁਵੰਨਤਾ ਦਾ ਸੋਮਾ ; ਬਾਣੀਕਾਰਾਂ ਦਾ ਖੇਤਰੀ ਵਖਰੇਵਾਂ; ਕਾਲ ਅੰਤਰਾਲ; ਸੰਬੋਧਨ

**ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋਬਾ. ੯੦੪੧੦-੪੬੩੭੨*

ਪ੍ਰਥਾਇ ਆਦਿ ਹੈ। ਗੁਰੂ ਸਾਹਿਬਾਨ ਦੀ ਸਰਬਸਾਂਝੀ ਦ੍ਰਿਸ਼ਟੀ ਦਾ ਇਕ ਸਬੂਤ ਇਹ ਭਾਸ਼ਾਈ ਵਿਭਿੰਨਤਾ ਵੀ ਹੈ।

੪) ਬਾਣੀ ਵਿਚ ਤਕਰੀਬਨ ੧੫-ਕੁ ਭਾਸ਼ਾਵਾਂ ਦੇ ਨਮੂਨੇ; ਪ੍ਰਭਾਵ; ਸ਼ਬਦਾਵਲੀ ਆਦਿ ਮਿਲ ਜਾਂਦੀ ਹੈ, ਪਰ ਇਸ ਦੀ ਮੁੱਖ ਭਾਸ਼ਾ ਪੰਜਾਬੀ ਹੈ। ਇਸ ਦਾ ਮੁਹਾਵਰਾ, ਬਣਤਰ, ਲਹਿਜਾ ਆਦਿ ਪੰਜਾਬੀ ਹੈ। ਇਹ ਗੁਰੂ-ਕਾਲ (੧੫-੧੭ਵੀਂ ਸਦੀ) ਦੀ ਪੰਜਾਬੀ ਹੈ।

੫) ਬਾਣੀ ਭਾਸ਼ਾ ਆਮ ਲੋਕਾਂ ਦੀ ਜ਼ੁਬਾਨ ਹੈ, ਇਸ ਦੀ ਸ਼ਬਦਾਵਲੀ ਤਦਭਵੀ ਵਧੇਰੇ ਹੈ। ਹੋਰ ਭਾਸ਼ਾਈ ਸ਼ਬਦਾਂ ਦਾ ਪੰਜਾਬੀਕਰਨ ਕੀਤਾ ਗਿਆ ਹੈ। ਇਹ ਸਟੇਟ, ਬਾਦਸ਼ਾਹਤ ਜਾਂ ਤਜ਼ਾਰਤ ਦੀ ਭਾਸ਼ਾ ਨਹੀਂ। ਲੋਕ ਭਾਸ਼ਾ ਹੋਣ ਕਾਰਨ ਹੀ ਧਰਮ ਦੇ ਵਿਖਮ ਤੇ ਗੰਭੀਰ ਵਿਸ਼ੇ-ਸੰਕਲਪ ਆਮ ਲੋਕਾਂ ਦੀ ਸਮਝ ਗੋਚਰੇ ਹਨ।

੬) ਬਾਣੀ ਭਾਸ਼ਾ ਵਿਚ ਪ੍ਰਕਿਰਤਾਂ/ਅਪਭ੍ਰੰਸ਼ਾਂ ਦੇ ਕਈ ਨਮੂਨੇ ਅਜਿਹੇ ਹਨ, ਜਿਹੜੇ ਹੋਰ ਕਿਤੇ ਵੀ ਪ੍ਰਾਪਤ ਨਹੀਂ। ਬਾਣੀ ਭਾਸ਼ਾ ਵਿਚ ਇਹ ਨਵੇਂ ਮੌਲਿਕ ਅਰਥਾਂ ਤੇ ਰੂਪਾਂ ਦੇ ਧਾਰਨੀ ਹਨ ਅਤੇ ਇਹ ਧੁਨੀ, ਵਿਆਕਰਨ, ਸ਼ਬਦਾਵਲੀ ਆਦਿ ਪੱਧਰਾਂ 'ਤੇ ਕਾਰਜਸ਼ੀਲ ਹਨ।

੭) ਬਾਣੀ ਭਾਸ਼ਾ ਵਿਚ ਹਿੰਦ-ਆਰੀਆਈ ਭਾਸ਼ਾਵਾਂ ਦੇ ਲੱਗਭਗ ੮੦੦ ਸਾਲ ਦੇ ਵੇਰਵੇ ਪ੍ਰਮਾਣਿਕ ਰੂਪ ਵਿਚ ਹਮੇਸ਼ਾਂ ਲਈ ਸੁਰੱਖਿਅਤ ਹਨ।

੮) ਬਾਣੀ ਭਾਸ਼ਾ ਵਿਚ ਛੋਟੀਆਂ ਤੇ ਗ੍ਰਾਮੀਣ ਭਾਸ਼ਾਵਾਂ ਦੇ ਨਮੂਨੇ ਵੀ ਸੰਭਾਲੇ ਹੋਏ ਹਨ। ਇਸ ਵਿਚ ਪੰਜਾਬੀ (ਲਹਿੰਦੀ), ਸਿੰਧੀ, ਰਾਜਸਥਾਨੀ, ਬਾਂਗਰੂ, ਬ੍ਰਿਜ, ਖੜੀ ਬੋਲੀ, ਬਿਹਾਰੀ (ਭੋਜਪੁਰੀ), ਹਿੰਦਵੀ, ਰੇਖਤਾ ਤੇ ਪੱਛਮੀ ਪਹਾੜੀ ਬੋਲੀਆਂ ਦੇ ਅਨੇਕ ਅੰਸ਼ ਮਿਲ ਜਾਂਦੇ ਹਨ।

੯) ਗੁਰੂ ਸਾਹਿਬਾਨ ਨੇ ਆਮ ਲੋਕਾਂ ਦੀ ਭਾਸ਼ਾ ਨੂੰ ਫ਼ਲਸਫ਼ੇ ਦੀ ਭਾਸ਼ਾ ਬਣਾਇਆ ਹੈ। ਇਸ ਵਿਚ ਧਰਮ/ਅਧਿਆਤਮ ਦੇ ਗੂੜ੍ਹ ਮਸਲਿਆਂ ਨੂੰ ਸੌਖੇ ਪੱਧਰ 'ਤੇ ਨਜਿੱਠਿਆ ਗਿਆ ਹੈ। ਇਸ ਨਾਲ ਇਸ ਦਾ ਵਿਸ਼ੇਸ਼/ਮੌਲਿਕ ਸਾਹਿਤਕ ਰੂਪ ਬਣ ਗਿਆ ਹੈ। ਕਲਾਤਮਕ ਦ੍ਰਿਸ਼ਟੀ ਤੋਂ ਬਾਣੀ ਭਾਸ਼ਾ ਪ੍ਰੌਢ, ਪ੍ਰਮਾਣਿਕ, ਗੰਭੀਰ ਤੇ ਸਮਰੱਥ ਹੈ। ਭਾਸ਼ਾਈ-ਉਦੇਸ਼ ਲੋਕਾਂ ਨਾਲ ਸੌਖਾ ਰਾਬਤਾ ਕਾਇਮ ਕਰਨਾ ਹੈ।

੧੦) ਗੁਰਬਾਣੀ ਭਾਸ਼ਾ ਲਈ ਅਨੇਕ ਨਾਮ ਦਿੱਤੇ ਗਏ, ਜਿਵੇਂ ਹਿੰਦੁਈ, ਸੰਤ, ਸਾਧ, ਸਦੁਕੜੀ ਆਦਿ ਪਰ ਪ੍ਰੋ. ਸ਼ੈਕਲ ਵੱਲੋਂ ਦਿੱਤਾ ਨਾਂ "ਸਿੱਖਾਂ ਦੀ ਪਵਿੱਤਰ ਭਾਸ਼ਾ" ਵਧੇਰੇ ਢੁੱਕਵਾਂ ਤੇ ਧਰਮ-ਮੀਮਾਂਸਿਕ ਦ੍ਰਿਸ਼ਟੀ ਤੋਂ ਬਾਣੀ-ਪ੍ਰਕਿਰਤੀ ਦੇ ਅਨੁਕੂਲ ਹੈ। ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਜਦੋਂ ਇਹ ਕਿਹਾ ਜਾਂਦਾ ਹੈ ਕਿ ਬਾਣੀ ਭਾਸ਼ਾ ਨਿਵੇਕਲੀ ਜਾਂ ਵਿਲੱਖਣ ਹੈ ਤਾਂ ਉਸ ਦਾ ਭਾਵ ਹੈ ਕਿ ਉਸ ਦੀ ਬਣਤਰ ਤੇ ਵਰਤੋਂ-ਵਿਉਂਤ ਵੱਖ ਹੈ, ਇਸ ਪ੍ਰਸੰਗ ਵਿਚ ਬਾਣੀ ਭਾਸ਼ਾ ਨੂੰ ਉਕਤ ਨਾਂ (ਸਿੱਖਾਂ

ਦੀ ਪਵਿੱਤਰ ਭਾਸ਼ਾ) ਹੀ ਦਿੱਤਾ ਜਾ ਸਕਦਾ ਹੈ।

**ਬਾਣੀ ਵਿਆਕਰਨ**

ਪਹਿਲਾਂ ਤੋਂ ਹੀ ਵਿਸ਼ਵ ਦੀ ਭਾਸ਼ਾ ਚਿੰਤਨ-ਪਰੰਪਰਾ ਵਿਚ ਵਿਆਕਰਨ, ਗਿਆਨ ਦਾ ਇਕ ਅਹਿਮ ਅੰਗ ਰਿਹਾ ਹੈ। ਭਾਰਤ ਵਿਚ ਵਿਆਕਰਨ, ਵੇਦਾਂਗ ਦੇ ਇਕ ਹਿੱਸੇ ਵਜੋਂ ਧਰਮ ਚਿੰਤਨ ਦਾ ਇਕ ਅੰਗ ਰਿਹਾ ਤੇ ਗਰੀਕ ਵਿਚ ਦਰਸ਼ਨ ਦੀ ਇਕ ਸ਼ਾਖਾ ਰਿਹਾ। ਭਾਰਤ ਵਿਚ ਇਸ ਦਾ ਸ਼ੁਰੂ ਤੋਂ ਹੀ ਸੰਬੰਧ ਉਚਰਿਤ ਬੋਲ/ਭਾਸ਼ਾ ਨਾਲ ਰਿਹਾ ਹੈ (ਜਿਹੜਾ ਕਿ ਵਰਤਮਾਨ ਸਮਝ ਦੇ ਨੇੜੇ ਹੈ), ਜਦਕਿ ਪੱਛਮ ਵਿਚ ਇਸ ਦਾ ਸੰਬੰਧ ਲਿਖਤ ਨਾਲ ਰਿਹਾ, ਭਾਵ ਸਾਡੇ ਇਸ ਦਾ (ਸ਼ੁਧ) 'ਉਚਾਰਨ' ਨਾਲ ਜੋੜ-ਮੇਲ ਰਿਹਾ; ਪੱਛਮ ਨੇ ਇਸ ਨੂੰ ਲਿਖਤੀ ਭਾਸ਼ਾ ਦੀ ਸ਼ੁਧਤਾ ਵਜੋਂ ਕਾਰਜਸ਼ੀਲ ਕੀਤਾ।

ਭਾਸ਼ਾ ਆਪਣੇ ਵਿਚ ਇਕ ਸਾਰਥਕ ਪ੍ਰਬੰਧ ਹੈ ਤੇ ਇਸ ਦਾ ਪ੍ਰਬੰਧ-ਰੂਪ ਹੋਣਾ, ਕਿਸੇ ਨੇਮਾਵਲੀ/ਨਿਯਮਾਂਵਲੀ ਆਧਾਰਿਤ ਹੋਣਾ ਹੈ। ਇਸ ਤਰ੍ਹਾਂ ਸੌਖੇ ਅਰਥਾਂ ਵਿਚ ਇਹ ਨੇਮਾਵਲੀ ਹੀ ਵਿਆਕਰਨ ਹੈ। ਧੁਨੀ, ਜਿਹੜੀ ਭਾਸ਼ਾ ਦੀ ਇਕ ਮੁੱਢਲੀ ਇਕਾਈ ਹੈ, ਉਸ ਦੀ ਸਾਰਥਕਤਾ : ਵਿਆਕਰਨਕ ਇਕਾਈਆਂ : ਭਾਵੰਸ਼, ਸ਼ਬਦ, ਵਾਕੰਸ਼, ਉਪਵਾਕ ਆਦਿ; ਵਿਆਕਰਨਕ ਸ਼੍ਰੇਣੀਆਂ : ਨਾਂਵ, ਪੜਨਾਂਵ, ਕਿਰਿਆ, ਵਿਸ਼ੇਸ਼ਣ ਆਦਿ; ਵਿਆਕਰਨਕ ਪਰਵਰਗਾਂ : ਲਿੰਗ, ਵਚਨ, ਕਾਲ, ਕਾਰਕ, ਆਦਿ ਦੇ ਸੰਦਰਭ ਵਿਚ ਹੀ ਉਜਾਗਰ ਹੁੰਦੀ ਹੈ।

ਭਾਸ਼ਾ ਦੀਆਂ ਵਿਆਕਰਨਕ ਇਕਾਈਆਂ ਵਿਚ 'ਸ਼ਬਦ' ਸਭ ਤੋਂ ਪ੍ਰਮੁੱਖ ਇਕਾਈ ਹੈ ਤੇ ਇਹੀ ਸਭ ਕਾਸੇ ਦੇ ਪਛਾਣ ਦਾ ਆਧਾਰ ਹੈ। ਸਾਡੇ ਵਿਆਕਰਨ ਦਾ ਪਰੰਪਰਕ ਨਾਂ ਵੀ ਇਸੇ ਕਰਕੇ ਸ਼ਬਦ-ਸ਼ਾਸਤਰ ਰਿਹਾ ਹੈ। ਇਸ ਪ੍ਰਸੰਗ ਵਿਚ :

੧) ਗੁਰਬਾਣੀ ਵਿਚ ਵਰਤੀ ਗਈ ਭਾਸ਼ਾ ਦੀ ਤਹਿ ਹੇਠਲੇ ਕੰਮ ਕਰ ਰਹੇ ਨਿਯਮਾਂ ਦੀ ਵਿਉਂਤਬਧ ਤਲਾਸ਼ ਦਾ ਨਾਂ ਵਿਆਕਰਨ ਹੈ।

੨) ਇਹ ਬਾਣੀ ਭਾਸ਼ਾ ਦੀਆਂ ਧੁਨੀਆਂ/ਸ਼ਬਦਾਂ ਤੇ ਵਾਕਾਂ/ਤੁਕਾਂ ਦਾ ਅਧਿਐਨ ਕਰਦੀ ਹੈ, ਦੂਜੇ ਸ਼ਬਦਾਂ ਇਹ ਲੇਖਣੀ-ਪ੍ਰਬੰਧ ਵਿਚਲੇ ਲਿਖਤ/ਉਚਰਿਤ ਨਿਯਮਾਂ ਨੂੰ ਲੱਭਦੀ ਹੈ।

੩) ਵਿਆਕਰਨ, ਬਾਣੀ ਨੂੰ ਬੋਲਣਾ/ਉਚਾਰਨਾ ਨਹੀਂ ਸਿਖਾਉਂਦੀ, ਬਾਣੀ ਵਿਚਲੇ ਨਿਯਮਾਂ ਨੂੰ ਸਿਖਾਉਂਦੀ ਹੈ।

੪) ਬਾਣੀ ਵਿਆਕਰਨ ਦਾ ਸੰਬੰਧ ਸ਼ਬਦ/ਬਾਣੀ ਦੇ 'ਵਰਣਾਤਮਕ' ਰੂਪ ਨਾਲ ਹੈ।

੫) ਗੁਰਬਾਣੀ ਦੇ ਲਿਖਤੀ ਸਰੂਪ ਨੂੰ ਲਗ-ਮਾਤਰੀ/ਵਿਆਕਰਨਕ ਨੇਮਾਵਲੀ ਨੇ ਇਕ ਨਿਸ਼ਚਿਤ, ਸਥਿਰ ਤੇ ਪ੍ਰਮਾਣਿਕ ਰੂਪ ਪ੍ਰਦਾਨ ਕੀਤਾ ਹੋਇਆ ਹੈ।

---

੬) ਇਹ ਬਾਣੀ ਦੇ ਲਿਖਤ-ਰੂਪ ਨੂੰ ਸਿਰਜਣਾਤਮਕ ਪ੍ਰਕ੍ਰਿਆਵਾਂ ਦਾ ਹਿੱਸਾ ਬਣਾਉਂਦੀ ਹੈ।

੭) ਅਰਥਾਂ ਦੇ ਮਾਮਲੇ ਵਿਚ ਵਿਆਕਰਨ ਨੇ ਬਾਣੀ ਅਰਥਾਂ ਦੀ ਖਿੱਚਾ-ਧੂਹ ਨੂੰ ਠੱਲ੍ਹ/ਰੋਕ ਪਾਈ ਹੈ।

੮) ਬਾਣੀ ਵਿਸ਼ਵ-ਦ੍ਰਿਸ਼ਟੀ ਨੂੰ ਵਿਚਾਰਧਾਰਕ ਪੱਧਰ 'ਤੇ ਏਕਤਾ ਪ੍ਰਦਾਨ ਕਰਨ ਵਿਚ ਬਾਣੀ ਵਿਆਕਰਨ ਵੀ ਮਦਦ ਕਰਦੀ ਹੈ।

੯) ਬਾਣੀ ਸਮਝਾਉਣ ਵਿਚ ਵਿਆਕਰਨ ਇਕ ਸੰਦ ਵਜੋਂ ਕਾਰਜਸ਼ੀਲ ਹੈ।

੧੦) ਬਾਣੀ ਅਨੁਵਾਦ ਜਾਂ ਵਿਆਖਿਆ ਕਾਰਜ (ਉਥਾਨਕਾ/ਨਿਰੁਕਤ/ਕੋਸ਼/ਭਾਸ਼) ਵਿਆਕਰਨ ਦੀ ਮਦਦ ਬਿਨ੍ਹਾਂ ਸੋਚਿਆ ਵੀ ਨਹੀਂ ਜਾ ਸਕਦਾ, ਕਿਉਂਕਿ ਵਿਆਕਰਨ ਕੇਵਲ ਵਿਸ਼ਲੇਸ਼ਣ ਹੀ ਨਹੀਂ ਕਰਦੀ, ਬਣਤਰ ਵੀ ਨਿਰਾਧਰਤ ਕਰਦੀ ਹੈ।

੧੧) ਇਹ ਬਾਣੀ ਅਰਥਾਂ ਦੇ ਨਿਸ਼ਚਿਤੀਕਰਨ ਵੱਲ ਮਦਦ ਕਰਦੀ ਹੈ। ਇਹ 'ਪਦ' ਦਾ ਸਰੂਪ (ਨਾਂਵ, ਲਿੰਗ, ਵਿਸ਼ੇਸ਼ਣ) ਦੱਸਦੀ ਹੈ ਤੇ ਅਰਥ ਨਿਰਣਾ ਕਰਨ ਵਿਚ ਮਦਦ ਕਰਦੀ ਹੈ। ਬਾਣੀ ਵਾਕਾਂ/ਸ਼ਬਦਾਂ ਦੀ ਸਮ-ਅਰਥਾ ਤੇ ਵਿਭਿੰਨਤਾ ਵਿਆਕਰਨਕ ਵਿਸ਼ਲੇਸ਼ਣ ਰਾਹੀਂ ਹੀ ਪ੍ਰਗਟ ਹੁੰਦੀ ਹੈ।

੧੨) ਬਾਣੀ ਵਿਆਕਰਨ, ਬਾਣੀ ਦੇ ਬਹੁ-ਭਾਸ਼ਾਈ ਚਰਿੱਤਰ ਹੋਣ ਦੇ ਬਾਵਜੂਦ, ਇਕ ਹੀ ਹੋ ਸਕਦਾ ਹੈ, ਬਹੁਤੇ ਨਹੀਂ, ਕਿਉਂਕਿ ਸਾਰੀ ਬਾਣੀ ਲੇਖਣੀ ਪ੍ਰਬੰਧ ਤੇ ਵਿਚਾਰਧਾਰਕ ਪੱਧਰ 'ਤੇ ਇਕਸਾਰ ਵਿਚਰਦੀ ਹੈ। ਸੌਖੇ ਸ਼ਬਦਾਂ ਵਿਚ ਸਾਰੀ ਬਾਣੀ ਦੀ ਇਕ ਲਿਪੀ (ਗੁਰਮੁਖੀ), ਇਕ ਸੰਪਾਦਕ (ਸ੍ਰੀ ਗੁਰੂ ਅਰਜਨ ਦੇਵ ਜੀ), ਇਕ ਵਿਚਾਰਧਾਰਾ ਸਰਬਸਾਂਝੀ ਤੇ ਇਕ ਉਦੇਸ਼ (ਮਨੁੱਖੀ/ਜਨ-ਕਲਿਆਣ) ਨਾਲ ਸੰਬੰਧਿਤ ਹੈ। ਇਸ ਲਈ ਬਾਣੀ ਵਿਆਕਰਨਕ ਨੇਮਾਵਲੀ ਸਮੁੱਚੀ ਬਾਣੀ ਉੱਤੇ ਇਕਸਾਰ ਲਾਗੂ ਹੈ।

੧੩) ਬਾਣੀ ਵਿਆਕਰਨ ਕੋਈ ਬਾਹਰੋਂ ਥੋਪੀ ਹੋਈ ਵਸਤ, ਨੇਮਾਵਲੀ ਜਾਂ ਠੱਪਾ ਨਹੀਂ (ਜਿਹਾ ਕਿ ਅਕਸਰ ਸਮਝ ਲਿਆ ਜਾਂਦਾ ਹੈ), ਇਹ ਬਾਣੀ ਦੀ ਸੰਰਚਨਾ ਵਿੱਚੋਂ ਤਲਾਸ਼ਿਆ ਹੋਇਆ ਨੇਮਬੱਧ ਪ੍ਰਬੰਧ ਹੈ।

੧੪) ਜਦੋਂ ਅਸੀਂ ਕਹਿੰਦੇ ਹਾਂ ਕਿ ਬਾਣੀ ਭਾਸ਼ਾ ੫੦੦ ਸਾਲ ਪੁਰਾਣੀ ਹੈ ਤਾਂ ਇਹ ਵਿਆਕਰਨਕ ਤੇ ਭਾਸ਼ਾ ਵਿਗਿਆਨਕ ਕਥਨ ਹੈ, ਧਰਮ ਸਿਧਾਂਤੀ ਨਹੀਂ, ਭਾਵ ਜਾਂ ਵਿਚਾਰ ਦੀ ਪੱਧਰ 'ਤੇ ਬਾਣੀ ਸਦ-ਜਾਗਤ ਤੇ ਨਵੀਂ-ਨਵੀਨ ਹੈ।

੧੫) ਬਾਣੀ ਵਿਆਕਰਨ ਦੀ ਮਦਦ/ਸਮਝ ਨਾਲ ਬਾਣੀ ਦਾ ਪਾਠ/ਅਧਿਐਨ, ਅਭਿਆਸ ਸਰਲ, ਸਪਸ਼ਟ ਤੇ ਗ੍ਰਹਿਣਯੋਗ ਬਣਦਾ ਹੈ। ਇਸ ਨਾਲ ਬਾਣੀ ਦੀ ਗ੍ਰਹਿਣਸ਼ੀਲ ਸੂਝ ਤੇ ਸਮਰੱਥਾ ਵਿਚ ਵਾਧਾ ਹੁੰਦਾ ਹੈ।

੧੬) ਬਾਣੀ ਦੀ ਪਦ-ਵੰਡ ਕਰਨੀ, ਕੋਸ਼ੀ ਇਕਾਈਆਂ ਨਿਰਧਾਰਤ ਕਰਨਾ, ਬਣਤਰ ਤਲਾਸ਼ਣੀ ਆਦਿ ਸਭ ਵਿਆਕਰਨ ਦਾ ਹੀ ਕੰਮ ਹੈ। ਪ੍ਰਾਪਤ ਬਾਣੀ ਵਿਆਕਰਨਾਂ ਦੀ ਸਹਾਇਤਾ ਨਾਲ, ਬਾਣੀ ਦੀ ਲੋਅ ਵਿੱਚੋਂ ਸਮੁੱਚੇ ਵਿਉਤਬੱਧ ਨੇਮਾਂ (ਵਿਆਕਰਨ) ਨੂੰ ਤਲਾਸ਼ ਕਰਨ ਦੀ ਸਖਤ ਲੋੜ ਹੈ।

**ਬਾਣੀ ਉਚਾਰਨ**

ਬਾਣੀ ਉਚਾਰਨ ਨੂੰ 'ਪਾਠ ਕਰਨਾ' ਕਿਹਾ ਜਾਂਦਾ ਹੈ। ਪਾਠ ਕਰਨ ਲਈ ਹਾਲੇ ਅਸੀਂ ਕੋਈ ਨਿਸ਼ਚਿਤ ਨੇਮਾਵਲੀ ਨਹੀਂ ਬਣਾ ਸਕੇ। ਪ੍ਰਾਪਤ ਨੇਮਾਵਲੀਆਂ ਵਿਚ ਵੀ ਕੋਈ ਇਕਸਾਰਤਾ ਨਹੀਂ ਹੈ। ਹੋਰ ਪ੍ਰਬੰਧਾਂ ਵਾਂਗ ਬਾਣੀ ਉਚਾਰਨ ਨੇਮਾਵਲੀ ਬਾਣੀ ਦੀ ਸੰਰਚਨਾ ਆਧਾਰਿਤ ਹੀ ਬਣ ਸਕਦੀ ਹੈ ਅਤੇ ਇਹ ਪਾਠ-ਮੂਲਕ ਹੀ ਹੋਣੀ ਚਾਹੀਦੀ ਹੈ। ਇੱਥੇ ਬਾਣੀ ਉਚਾਰਨ ਨੇਮਾਵਲੀ ਬਾਰੇ ਆਮ ਵਿਚਾਰ ਦਿੱਤੇ ਜਾ ਰਹੇ ਹਨ :

੧) ਸ਼ਬਦ/ਪਦ ਨੂੰ ਪ੍ਰਾਪਤ ਪੂਰੀਆਂ ਧੁਨੀਆਂ ਅਨੁਸਾਰ ਬੋਲਣਾ, ਜਿਸ ਵਿਚ ਨਾ ਕੋਈ ਧੁਨੀ ਮਰਜੀ ਨਾਲ ਛੱਡੀ ਜਾਵੇ ਤੇ ਨਾ ਹੀ ਲਾਈ ਜਾਵੇ, ਬਾਣੀ ਦੇ (ਸ਼ੁੱਧ) ਉਚਾਰਨ ਦੀ ਪਰਿਭਾਸ਼ਾ ਹੈ।

੨) ਬਾਣੀ ਉਚਾਰਨ ਦੇ ਸਾਡੇ ਤਿੰਨ ਮੁੱਖ ਸਕੂਲ ਬਣਦੇ ਜਾਂ ਕਲਪੇ ਜਾ ਸਕਦੇ ਹਨ :

- ਅਰਥ ਮੂਲਕ (ਅਰਥਾਂ ਨੂੰ ਆਧਾਰ ਬਣਾ ਕੇ ਉਚਾਰਨ ਕਰਨਾ)
- ਪਾਠ ਮੂਲਕ (ਜਿਵੇਂ ਲਿਖਿਆ ਤਿਵੇਂ ਉਚਾਰਨ ਕਰਨਾ)
- ਰੀਤ ਮੂਲਕ (ਸੁਣ-ਸੁਣਾ ਕੇ ਹੋ ਰਹੇ ਆਮ ਪਾਠ)

੩) ਬਾਣੀ 'ਚ ਜਿਵੇਂ ਲਿਖਿਆ ਹੈ, ਉਵੇਂ ਹੀ ਬੋਲਿਆ ਜਾਵੇਗਾ। ਉਦਾਹਰਨ ਵਜੋਂ ਬਾਣੀ ਕਾਲ ਵਿਚ 'ਸ਼/ਜ਼' ਦੀ ਧੁਨੀ ਨਹੀਂ ਸੀ, ਸੋ ਇਹ 'ਸ/ਜ' ਹੀ ਉਚਾਰੇ ਜਾਣਗੇ।

੪) ਧਿਆਨ ਰਹਿਣਾ ਚਾਹੀਦਾ ਹੈ ਕਿ ਭਾਸ਼ਾਵਾਂ ਸ਼ਬਦ ਲੈਂਦੀਆਂ ਹਨ, ਧੁਨੀਆਂ ਜਾਂ ਵਿਆਕਰਨ ਨਹੀਂ, ਸੋ ਉਚਾਰਨ ਬਾਣੀ ਪਾਠ ਦੇ ਲਿਖਤ ਰੂਪ ਅਨੁਸਾਰ, ਪਾਠ-ਮੂਲਕ ਹੀ ਹੋਵੇਗਾ।

੫) ਬਾਣੀ 'ਟਏਣਟ' ਦੀ ਸੁਰੱਖਿਆ ਵੀ ਇਸ ਦੇ ਮੂਲ ਉਚਾਰਨ ਨਾਲ ਹੀ ਕਾਇਮ ਹੈ ਤੇ ਇਹ ਤਾਂ ਹੀ ਪੁਰਾਤਨ ਹੈ, ਜੇ ਇਸ ਦਾ ਉਚਾਰਨ ਲਿਖਤ ਅਨੁਸਾਰ ਕੀਤਾ ਜਾਵੇ।

੬) ਦੁਨੀਆ ਦੇ ਧਰਮ ਗ੍ਰੰਥਾਂ ਦੀਆਂ 'ਪਾਠ ਪਰੰਪਰਾਵਾਂ' ਵਿਚ 'ਉਚਾਰਨ' ਹਰ ਲਫ਼ਜ਼/ਲਗ-ਮਾਤ੍ਰ ਤਕ ਕੀਤੇ ਜਾਣ ਦੀ ਵਿਵਸਥਾ ਹੈ। ਇਹ ਨਿਰਾ ਭਾਸ਼ਾ/ ਧੁਨੀ-ਵਿਗਿਆਨਕ ਮਸਲਾ ਨਹੀਂ, ਧਰਮ-ਸ਼ਾਸਤਰੀ ਵੀ ਹੈ।

੭) ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿਚ (ਜੋ ਉਨ੍ਹਾਂ ਅਰਥਾਂ ਦੇ ਹਵਾਲੇ ਨਾਲ ਕਹੇ) 'ਗੁਰਮੁਖਿ' ਬਣੇ ਸ਼ਬਦਾਂ ਦਾ ਉਚਾਰਨ ਮੁੜ ਪੁਰਾਤਨ ਪੰਥੀ, ਜਿਧਰੋਂ ਇਹ ਆਏ ਹਨ, ਕਰਨਾ, 'ਸਿੱਖ ਸਕੂਲ ਆਫ ਥਾਟ' ਪ੍ਰਤੀ ਅਗਿਆਨ ਜ਼ਾਹਰ ਕਰਨਾ ਹੈ।

੮) ਬਾਣੀ 'ਚ ੩੨ ਵਿਅੰਜਨ, ੧੦ ਸੁਰ, ੪੨ ਧੁਨੀਆਂ ਹਨ, ਜੋ ਪੂਰੀ ਤਰ੍ਹਾਂ ਬਾਣੀ ਭਾਵ ਪ੍ਰਗਟ ਕਰਨ ਵਿਚ ਤੇ ਲਿਖਤ ਨੂੰ ਉਚਾਰਨ ਵਿਚ ਪੇਸ਼ ਕਰਨ ਦੇ ਸਮਰੱਥ ਹਨ। ਹੋਰ ਵਾਧੂ-ਘਾਟੂ ਧੁਨੀਆਂ ਜਾਂ ਪਈਆਂ ਨੂੰ ਹਟਾਉਣ ਦੀ ਲੋੜ ਨਹੀਂ।

੯) ਬਾਣੀ ਵਿਚ ਉਚਾਰਨ ਸੰਕੇਤ ਸਿਰਫ ਸਿਰਲੇਖਾਂ ਵਿਚ ਆਏ ਹਨ, ਜੋ ਸੁਘੜ ਸੰਪਾਦਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਿੱਤੇ ਹਨ। ਬਾਣੀ ਦੇ ਮੂਲ ਪਾਠ ਵਿਚ ਕੋਈ ਉਚਾਰਨ ਸੇਧ ਜਾਂ ਸੰਕੇਤ ਨਹੀਂ, ਬਾਣੀ ਅਨੁਭਵੀ ਵਰਤਾਰਾ ਹੈ, ਸ਼ਾਸਤਰੀ ਨਹੀਂ।

੧੦) ਅਰਥ ਸਪਸ਼ਟ ਕਰਨ ਲਈ ਕਥਾ/ਵੀਚਾਰ ਜਾਂ ਲਿਖਤੀ ਵਿਆਖਿਆਵਾਂ ਹਨ, ਉਚਾਰਨ ਨਹੀਂ।

੧੧) ਬਾਣੀ ਦੀ ਵਧੇਰੇ ਸ਼ਬਦਾਵਲੀ ਤਦਭਵੀ ਹੈ। ਤਤਸਮੀ ਉਚਾਰਨ ਕਰਨਾ ਧਰਮ-ਸ਼ਾਸਤਰ ਤੇ ਭਾਸ਼ਾ-ਵਿਗਿਆਨ ਦੀ ਦ੍ਰਿਸ਼ਟੀ ਵਿਚ ਅਵਿਗਿਆਨਕ ਕਾਰਵਾਈ ਹੈ।

੧੨) ਬਾਣੀ 'ਚ ੧੫-ਕੁ ਦੇ ਕਰੀਬ ਭਾਸ਼ਾਵਾਂ ਦੀ ਸ਼ਬਦਾਵਲੀ ਪ੍ਰਾਪਤ ਹੈ। ਸਾਰੀਆਂ ਦਾ ਮੂਲ-ਧੁਨੀਆਂ ਅਨੁਸਾਰ ਉਚਾਰਨ ਕਰਨਾ ਨਾ ਸੰਭਵ ਹੈ ਅਤੇ ਨਾ ਹੀ ਇਸ ਦੀ ਲੋੜ ਹੈ।

੧੩) ੴ ਪ੍ਰਤੀਕ ਹੈ, ਸ਼ਬਦ ਨਹੀਂ, ਇਸ ਦਾ ਉਚਾਰਨ ਪਰੰਪਰਾ ਨੇ ਨਿਰਧਾਰਤ ਕੀਤਾ ਹੈ (ਇਕ ਓਅੰਕਾਰ)। ਇਸ ਨੂੰ ਹੋਰ ਕਿਸੇ ਉਚਾਰਨ ਦਾ ਆਧਾਰ ਨਹੀਂ ਬਣਾਇਆ ਜਾ ਸਕਦਾ।

੧੪) ਜਿੰਨੇ ਵੀ ਲੋਕ ਹਨ, ਓਨੇ ਹੀ ਉਚਾਰਨ ਹਨ। ਜੇ ਅਸੀਂ ਚਾਹੁੰਦੇ ਹਾਂ ਕਿ ਸਭ ਦਾ ਉਚਾਰਨ ਇਕ ਹੋਵੇ, ਤਾਂ ਜਿਵੇਂ ਬਾਣੀ-ਪਾਠ ਵਿਚ ਨਿਰਧਾਰਤ ਹੈ, ਉਵੇਂ ਕਰਾਂਗੇ, ਤਾਂ ਹੀ ਅਜਿਹਾ ਸੰਭਵ ਹੋਵੇਗਾ।

੧੫) ਜੇ ਬਾਣੀ ਜ਼ੁਬਾਨੀ ਲਿਖਣੀ ਪੈ ਜਾਵੇ ਤਾਂ ਪਾਸ ਕੌਣ ਹੋਣਗੇ? ਯਕੀਨਨ ਉਹੋ, ਜੋ ਪਾਠ ਮੂਲਕ ਪਾਠੀ ਹਨ।

੧੬) ਉਚਾਰਨ ਦੀ ਸਿੱਖਿਆ ਦਾ ਸਭ ਤੋਂ ਉਪਯੋਗੀ ਤਰੀਕਾ, ਸੰਥਯਾ ਹੈ।

੧੭) ਬਾਣੀ ਕਾਵਿ ਵਿਚ ਹੋਣ ਕਾਰਨ, ਇਸ ਦੀ ਆਪਣੀ ਇਕ ਰਵਾਨੀ ਹੈ, ਉਸ ਰਵਾਨੀ ਵਿਚ ਕੋਲੋਂ ਕੋਈ ਧੁਨੀ ਜੋੜ ਕੇ (ਜਿਵੇਂ ਸ਼/ਜ਼) ਜਾਂ ਮਨ-ਮਰਜ਼ੀ ਨਾਲ ਹਟਾ ਕੇ (ਅੰਤਿਮ ਹ੍ਰਸ੍ਵ ਚਿੰਨ/ ਵਿਭਕਤੀ ਪਿਛੇਤਰ), ਰੋਕਾਂ ਪੈਦਾ ਹੋ ਜਾਂਦੀਆਂ ਹਨ। ਮੂਲ ਰਵਾਨੀ ਕਾਇਮ ਰੱਖਣ ਲਈ ਪਾਠ-ਮੂਲਕ ਉਚਾਰਨ ਦੀ ਲੋੜ ਹੈ।

੧੮) ਬਾਣੀ ਦਾ ਪਾਠ-ਮੂਲਕ ਉਚਾਰਨ ਹੀ ਬਾਣੀ ਭਾਸ਼ਾ ਨੂੰ ੧੫-੧੭ਵੀਂ ਸਦੀ ਦੀ ਰਚਨਾ ਸਿਧ ਕਰਦਾ ਹੈ। ਅਰਥ ਮੂਲਕ ਉਚਾਰਨ ਇਸ ਨੂੰ ਵਰਤਮਾਨ ਦੀ ਲਿਖਤ ਬਣਾ ਦਿੰਦਾ ਹੈ।

੧੯) ਧਰਮ ਸ਼ਾਸਤਰ ਦੀ ਦ੍ਰਿਸ਼ਟੀ ਤੋਂ ਧਾਰਮਿਕ ਪਾਠਾਂ ਨੂੰ ਲਿਖਤ, ਉਚਾਰਨ ਜਾਂ ਬੋਲਣ ਵਿਚ ਮੂਲ ਪੱਧਰ 'ਤੇ ਕਾਇਮ ਰੱਖਿਆ ਜਾਂਦਾ ਹੈ। ਮੰਤ੍ਰ ਉਚਾਰਨ ਦਾ ਸਾਰਾ ਵਿਧੀ-ਤੰਤਰ ਹੀ ਇਸ ਤੱਥ 'ਤੇ ਆਧਾਰਿਤ ਹੈ ਕਿ ਪ੍ਰਾਪਤ ਧੁਨੀਆਂ ਦੇ ਮਹੀਨ ਤੋਂ ਮਹੀਨ ਅੰਗ ਦਾ ਮੂਲਕ ਧਿਆਨ ਰੱਖਿਆ ਜਾਵੇ। ਬਾਣੀ ਤਾਂ ਮੰਤ੍ਰ ਉਚਾਰ ਤੋਂ ਕਈ ਪੱਧਰਾਂ 'ਤੇ ਉਚੇਰੀ ਹੈ, ਇਸ ਵਿਚ ਤਾਂ ਹੋਰ ਗਹਿਰੇ ਧਿਆਨ ਦੀ ਲੋੜ ਹੈ।

੨੦) ਕੁੱਲ ਮਿਲਾ ਕੇ ਬਾਣੀ ਦੀ ਮੂਲ ਲੈਅ, ਰਵਾਨੀ, ਮੁਹਾਵਰਾ, ਪਾਠ, ਪੁਰਾਤਨਤਾ, ਅਰਥ, ਸ਼ੁੱਧਤਾ ਆਦਿ ਸਭ ਪਾਠ ਦੇ ਮੌਲਿਕ ਰੂਪ (ਜਿਵੇਂ ਲਿਖਿਆ ਹੈ ਤਿਵੇਂ) ਉੱਤੇ ਆਧਾਰਿਤ ਹੈ। ਸੋ ਠੀਕ ਜਾਂ ਸਹੀ ਉਚਾਰਨ ਦਾ ਭਾਵ, ਬਾਣੀ ਜਿਵੇਂ ਲਿਖੀ ਹੈ, ਤਿਵੇਂ ਪੜ੍ਹਨ ਤੋਂ ਹੈ। ਇਸ ਸਭ ਕਾਸੇ ਦਾ ਵਿਗਿਆਨਕ ਹੱਲ **'ਗੁਰਬਾਣੀ ਉਚਾਰਨ ਕੋਸ਼'** ਨਾਲ ਕੱਢਿਆ ਜਾ ਸਕਦਾ ਹੈ।

■

---

**ਗੁਰਬਾਣੀ ਵਿਆਖਆਕਾਰ. . .** (ਸਫ਼ਾ ੨੧ ਦਾ ਬਾਕੀ ਹਿੱਸਾ)

ਵਿਆਖਿਆ ਬੜੀ ਵਿਸਥਾਰ ਸਹਿਤ ਪ੍ਰਾਪਤ ਹੁੰਦੀ ਹੈ।

*ਗੁਰਮੁਖਿ ਹੋਵੈ ਸਾਧਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ। (ਵਾਰ ੫:੧)*

ਨਿੱਤ ਦੀ ਰਹਿਣੀ ਲਈ ਸ੍ਰੀ ਗੁਰੂ ਰਾਮਦਾਸ ਜੀ ਦਾ ਗਉੜੀ ਰਾਗ ਵਿਚਲਾ ਸ਼ਬਦ 'ਗੁਰ ਸਤਿਗੁਰ ਕਾ ਜੋ ਸਿਖੁ' ਦੀ ਵਿਆਖਿਆ ਛੇਵੀਂ ਵਾਰ ਦੀ ਤੀਸਰੀ ਪਉੜੀ ਵਿਚ ਇਸ ਤਰ੍ਹਾਂ ਕੀਤੀ ਗਈ ਹੈ।

*ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ।"*

ਇਸ ਤਰ੍ਹਾਂ ਭਾਈ ਗੁਰਦਾਸ ਜੀ ਦੀ ਵਿਆਖਿਆ ਗੁਰਬਾਣੀ ਵਿਆਖਿਆ ਵਿਚ ਵਿਸ਼ੇਸ਼ ਸਥਾਨ ਰੱਖਦੀ ਹੈ। ਇਹ ਗੁਰਬਾਣੀ ਵਿਆਖਿਆ, ਇਤਿਹਾਸਿਕ, ਮਿਥਿਹਾਸਿਕ ਅਤੇ ਸਿੱਖੀ ਸਿਧਾਂਤਾਂ ਦੀ ਵਿਆਖਿਆ ਪ੍ਰਣਾਲੀ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਕ ਅਮੁੱਲ ਖ਼ਜਾਨਾ ਹਨ ਜੋ ਕਿ ਸਿੱਖ ਧਰਮ, ਸਿੱਖ ਸਮਾਜ ਅਤੇ ਸਿੱਖ ਦਰਸ਼ਨ ਦਾ ਮੁੱਢਲਾ ਸੋਮਾ ਹਨ। ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਉਨ੍ਹਾਂ ਦੀ ਰਚਨਾ (ਵਿਆਖਿਆਕਾਰੀ) ਨੂੰ ਗੁਰੂ ਸਾਹਿਬ ਵੱਲੋਂ ਪ੍ਰਵਾਨਗੀ ਮਿਲੀ ਹੈ, ਉਨ੍ਹਾਂ ਦੀ ਵਿਆਖਿਆ ਵਿਸ਼ੇਸ਼ ਅਤੇ ਮਹੱਤਵਪੂਰਨ ਹੈ।

■

---

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

ਗੁਰਬਾਣੀ ਅੰਦਰ ਦੋ ਤਰ੍ਹਾਂ ਦੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਇਕ ਅੰਤ ਮੁਕਤਾ ਤੇ ਦੂਸਰਾ ਅੰਤ ਕੰਨਾ (ਾ)। ਉਦਾਹਰਨ :

*ਭਾਈ ਰੇ ਗੁਰ ਬਿਨੁ ਗਿਆਨੁ ਨਾ ਹੋਇ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥* (ਪੰਨਾ ੫੯)

"ਹੇ ਭਾਈ ਸਤਿਗੁਰੂ ਤੋਂ ਬਗੈਰ ਗਿਆਨ ਪ੍ਰਾਪਤ ਨਹੀਂ ਹੋ ਸਕਦਾ, ਬੇਸ਼ੱਕ ਇਹ ਗੱਲ ਬ੍ਰਹਮਾ ਨੂੰ, ਨਾਰਦ ਨੂੰ ਜਾਂ ਬੇਦ ਬਿਆਸ ਨੂੰ ਪੁੱਛ ਵੇਖੋ।"

ਇਹ ਤਿੰਨੇ ਹੀ ਇਕ ਵਚਨ ਨਾਉਂ (ਬ੍ਰਹਮੇ, ਨਾਰਦੈ, ਬੇਦ ਬਿਆਸੈ) ਸੰਪ੍ਰਦਾਨ ਕਾਰਕ ਵਿਚ ਹਨ ਅਤੇ ਤਿੰਨਾਂ ਦੇ ਅੰਤਲੇ ਅੱਖਰਾਂ ਨਾਲ ਸੰਪ੍ਰਦਾਨ ਕਾਰਕ ਦਾ ਕਾਰਕ-ਚਿੰਨ੍ਹ ਲੱਗਾ ਹੋਇਆ ਹੈ। ਪ੍ਰਸ਼ਨ ਇਹ ਉੱਠਦਾ ਹੈ ਕਿ ਇਨ੍ਹਾਂ ਤਿੰਨਾਂ ਹੀ ਨਾਮ-ਸ਼ਬਦਾਂ ਲਈ ਕਾਰਕ-ਚਿੰਨ੍ਹ ਇਕਸਾਰ ਕਿਉਂ ਨਹੀਂ?

ਉੱਤਰ ਇਹ ਹੈ ਕਿ ਪਹਿਲੇ ਨਾਮ (ਬ੍ਰਹਮਾ) ਨੂੰ ਲਾਂ (ਬ੍ਰਹਮੇ) ਲੱਗੀ ਹੋਈ ਹੈ ਅਤੇ ਪਿਛਲੇ ਦੋਹਾਂ ਨਾਂਵਾਂ (ਨਾਰਦ ਅਤੇ ਬੇਦ ਬਿਆਸ) ਨੂੰ ਦੋਲਾਵਾਂ (ਨਾਰਦੈ, ਬੇਦ ਬਿਆਸੈ), ਅੰਤਲੇ ਸ੍ਵਰ ਦੇ ਆਧਾਰ 'ਤੇ ਬਣਤਰ ਇਕਸਾਰ ਨਹੀਂ। ਨਾਮ-ਸ਼ਬਦ 'ਬ੍ਰਹਮਾ' ਕੰਨਾ-ਅੰਤਿਕ ਨਾਉਂ ਹੈ, ਜਦ ਕਿ 'ਨਾਰਦ' ਅਤੇ 'ਬੇਦ ਬਿਆਸ' ਦੋਵੇਂ ਮੁਕਤਾ-ਅੰਤਿਕ ਨਾਂਵ ਹਨ।

ਸੋ ਉਪਰੋਕਤ ਨੇਮ ਅਨੁਸਾਰ ਕੰਨਾ-ਅੰਤਿਕ ਨਾਮ 'ਬ੍ਰਹਮਾ' ਦੇ ਅੰਤ ਵਿਚ ਸੰਪ੍ਰਦਾਨ ਕਾਰਕ ਦਾ ਕਾਰਕ ਚਿੰਨ੍ਹ ਲਾਂ ( ੇ) ਸਮਿਲਤ ਹੋਇਆ ਹੈ, ਜਦ ਕਿ ਮੁਕਤਾ-ਅੰਤਿਕ ਨਾਂਵ 'ਨਾਰਦ' ਅਤੇ 'ਬੇਦ ਬਿਆਸ' ਦੇ ਅੰਤ ਵਿਚ ਸੰਪ੍ਰਦਾਨ ਕਾਰਕ ਦੇ ਕਾਰਕ-ਚਿੰਨ੍ਹ ਦੋ ਲਾਵਾਂ ( ੈ) ਦੀ ਵਰਤੋਂ ਕੀਤੀ ਹੋਈ ਹੈ।

ਗੁਰਬਾਣੀ ਵਿਚਲੇ ਕਿਸੇ ਵੀ ਨਾਮ-ਸ਼ਬਦ ਦੇ ਅਰਥ ਕਰਨ ਲੱਗਿਆਂ ਪਹਿਲਾਂ ਉਸ ਸ਼ਬਦ ਦੀ ਮੂਲਕ-ਬਣਤਰ ਨੂੰ ਸਾਹਮਣੇ ਰੱਖਣਾ ਬਣਦਾ ਹੈ, ਫਿਰ ਉਸ ਨੂੰ ਲੱਗੇ ਕਾਰਕ-ਚਿੰਨ੍ਹ ਦਾ ਧਿਆਨ ਰੱਖਣਾ ਜ਼ਰੂਰੀ ਹੁੰਦਾ ਹੈ।

ਇਸ ਨੂੰ ਚੰਗੀ ਤਰ੍ਹਾਂ ਸਮਝਣ ਲਈ ਉਦਾਹਰਨ ਗੁਰਬਾਣੀ ਵਿੱਚੋਂ ਮਿਲਦੇ ਹਨ ਜਿਵੇਂ :

* ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧

੧. ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥

ਇਸ ਵਿਚ ਟੁੰਡੇ ਤੇ ਅਸਰਾਜੈ ਦੋ ਸ਼ਬਦ ਆਏ ਹਨ ਜਿਸ ਵਿਚ ਟੁੰਡੇ ਉੱਤੇ ਲਾਂ (ੇ) ਅਤੇ ਅਸਰਾਜੈ ਤੇ ਦੋ ਲਾਵਾਂ (ੈ) ਹਨ ਤੇ ਸੰਬੰਧਕੀ ਪਦ (ਕੀ) ਆਇਆ ਹੈ। 'ਟੁੰਡਾ' ਸ਼ਬਦ ਅੰਤ ਕੰਨਾ 'ਅਸਰਾਜ' ਸ਼ਬਦ ਅੰਤ ਮੁਕਤਾ ਹੈ ਇਸ ਕਰਕੇ 'ਕੀ' ਸੰਬੰਧਕੀ ਸ਼ਬਦ ਆਉਣ ਕਰਕੇ ਨਿਯਮ ਅਨੁਸਾਰ ਟੁੰਡਾ ਤੋਂ ਟੁੰਡੇ ਤੇ ਅਸਰਾਜ ਤੋਂ ਅਸਰਾਜੈ ਹੋ ਗਿਆ।

*੨. ਗੁਰਿ ਪੂਰੈ ਕਿਰਪਾ ਧਾਰੀ॥ ਪ੍ਰਭਿ ਪੂਰੀ ਲੋਚ ਹਮਾਰੀ॥ (ਪੰਨਾ ੬੨੧)*

'ਗੁਰ' ਮੁਕਤਾ-ਅੰਤਿਕ, ਪੁਲਿੰਗ,ਇਕ ਵਚਨ ਨਾਉਂ ਹੈ। ਇਸ ਲਈ ਇਸ ਨਾਲ ਕਰਤਾ ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸਮਿਲਤ ਹੋਇਆ ਹੈ। ਇਸ ਨਾਉਂ ਨਾਲ ਸੰਬੰਧਿਤ ਵਿਸ਼ੇਸ਼ਣ 'ਪੂਰਾ' ਕੰਨਾ-ਅੰਤਿਕ ਸ਼ਬਦ ਹੋਣ ਕਾਰਨ ਇਸ ਦੇ ਅੰਤ ਵਿਚ ਇਸ ਸ਼ਬਦ-ਸ਼੍ਰੇਣੀ ਲਈ ਕਰਤਾ-ਕਾਰਕ ਦਾ ਚਿੰਨ੍ਹ ਦੋਲਾਵਾਂ (ੈ) ਸਮਿਲਤ ਹੈ।

ਅਰਥ :- (ਹੇ ਸੰਤ ਜਨੋ! ਜਦੋਂ ਤੋਂ) ਪੂਰੇ ਗੁਰੂ ਨੇ ਮੇਹਰ ਕੀਤੀ ਹੈ, ਪ੍ਰਭੂ ਨੇ ਸਾਡੀ (ਨਾਮ ਸਿਮਰਨ ਦੀ) ਤਾਂਘ ਪੂਰੀ ਕਰ ਦਿੱਤੀ ਹੈ।

*੩. ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ॥*

*(ਪੰਨਾ ੭੬੪)*

'ਘਰ' ਮੁਕਤਾ-ਅੰਤਿਕ, ਪੁਲਿੰਗ, ਇਕ ਵਚਨ ਨਾਉਂ ਹੈ। ਇਸ ਲਈ, ਇਸ ਦੇ ਅੰਤ ਵਿਚ ਅਧਿਕਰਣ ਕਾਰਕ ਦਾ ਕਾਰਕ ਚਿੰਨ੍ਹ ਸਿਹਾਰੀ (ਿ) ਸਮਿਲਤ ਹੋਇਆ ਹੈ। ਇਸ ਨਾਉਂ ਨਾਲ ਸੰਬੰਧਿਤ ਪੜਨਾਵੀਂ ਵਿਸ਼ੇਸ਼ਣ (ਅਪਨਾ) ਕੰਨਾ-ਅੰਤਿਕ ਪੁਲਿੰਗ, ਇਕ-ਵਚਨ ਸ਼ਬਦ ਹੈ, ਇਸ ਲਈ ਇਸ ਸ਼ਬਦ ਨਾਲ ਕੰਨਾ-ਅੰਤਿਕ ਸ਼ਕਦ-ਸ਼੍ਰੇਣੀ ਲਈ ਅਧਿਕਰਣ ਕਾਰਕ ਦੇ ਕਾਰਕ-ਚਿੰਨ੍ਹ ਦੋਲਾਵਾਂ (ੈ) ਦੀ ਵਰਤੋਂ ਕੀਤੀ ਹੋਈ ਹੈ।

ਅਰਥ :- (ਹੇ ਸਹੇਲੀਉ ਮੇਰੇ ਹਿਰਦੇ ਨੂੰ ਆਪਣਾ ਘਰ ਬਣਾ ਕੇ ਸੱਜਣ-ਪ੍ਰਭੂ) ਆਪਣੇ ਘਰ ਵਿਚ ਆਇਆ ਹੈ, ਮੇਰੇ ਹਿਰਦੇ-ਥਾਂ ਵਿਚ ਬੈਠਾ ਸੋਭਾ ਦੇ ਰਿਹਾ ਹੈ, ਗੁਰੂ ਦੇ ਸ਼ਬਦ ਨੇ ਮੇਰੇ ਜੀਵਨ-ਮਨੋਰਥ ਸਵਾਰ ਦਿੱਤੇ ਹਨ ।

*੪. ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ॥ (ਪੰਨਾ ੧੨੩੪)*

'ਸ਼ਬਦ' ਮੁਕਤਾ-ਅੰਤਿਕ, ਪੁਲਿੰਗ, ਇਕ ਵਚਨ ਨਾਉਂ ਹੈ। ਇਸ ਲਈ ਇਸ ਦੇ ਅੰਤ ਵਿਚ ਅਧਿਕਰਣ ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸਮਿਲਤ ਹੋਇਆ ਹੈ। ਇਸ ਨਾਉਂ ਨਾਲ ਸੰਬੰਧਿਤ ਵਿਸ਼ੇਸ਼ਣ (ਸਾਚਾ) ਚੂੰਕਿ ਕੰਨਾ-ਅੰਤਿਕ ਸ਼ਬਦ ਹੈ, ਇਸ ਲਈ, ਇਸ ਸ਼ਬਦ ਨਾਲ ਕੰਨਾ-ਅੰਤਿਕ ਸ਼ਬਦ-ਸ਼੍ਰੇਣੀ ਲਈ ਕਰਣ

ਕਾਰਕ ਦੇ ਕਾਰਕ-ਚਿੰਨ੍ਹ ਦੁਲਾਵਾਂ ( ੈ ) ਦੀ ਵਰਤੋਂ ਕੀਤੀ ਹੋਈ ਹੈ।

ਅਰਥ :- ਹੇ ਭਾਈ! ਜਿਹੜਾ ਮਨੁੱਖ ਸਦਾ-ਥਿਰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਸ਼ਬਦ ਵਿਚ (ਜੁੜ ਕੇ) ਆਪਣੇ ਮਨ ਦੇ ਰਾਹੀਂ ਸਦਾ-ਥਿਰ ਪ੍ਰਭੂ ਵਿਚ ਸੁਰਤ ਜੋੜੀ ਰੱਖਦਾ ਹੈ, (ਉਸ ਦੇ ਅੰਦਰ) ਆਤਮਿਕ ਅਡੋਲਤਾ ਦੀ ਰੌਂ ਪੈਦਾ ਹੋ ਜਾਂਦੀ ਹੈ।

*੫. ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ॥(ਪੰਨਾ ੯੬੬)*

'ਬਲਵੰਡ' ਮੁਕਤਾ-ਅੰਤਿਕ, ਪੁਲਿੰਗ, ਇਕ ਵਚਨ ਨਾਉਂ ਹੈ। ਇਸ ਲਈ ਇਸ ਦੇ ਅੰਤ ਵਿਚ ਕਰਤਾ ਕਾਰਕ ਦਾ ਕਾਰਕ-ਚਿੰਨ੍ਹ ਸਿਹਾਰੀ (ਿ) ਸਮਿਲਤ ਕੀਤਾ ਹੋਇਆ ਹੈ।

'ਸਤਾ' ਕੰਨਾ-ਅੰਤਿਕ, ਪੁਲਿੰਗ, ਇਕ-ਵਚਨ ਨਾਉਂ ਹੈ। ਇਸ ਲਈ ਇਸ ਦੇ ਅੰਤ ਵਿਚ ਕਰਤਾ ਕਾਰਕ ਦਾ ਕਾਰਕ-ਚਿੰਨ੍ਹ ਦੋਲਾਵਾਂ ( ੈ ) ਸਮਿਲਤ ਕੀਤਾ ਹੋਇਆ ਹੈ। ਏਸੇ ਨਾਉਂ (ਸਤਾ) ਨਾਲ ਸੰਬੰਧਿਤ ਵਿਸ਼ੇਸ਼ਣ 'ਡੂਮ' ਮੁਕਤਾ-ਅੰਤਿਕ, ਪੁਲਿੰਗ, ਇਕ ਵਚਨ ਸ਼ਬਦ ਹੈ, ਇਸ ਲਈ ਇਸ ਨਾਲ ਮੁਕਤਾ-ਅੰਤਿਕ ਸ਼ਬਦ-ਸ਼੍ਰੇਣੀ ਨਾਲ ਸੰਬੰਧਿਤ ਕਰਤਾ-ਕਾਰਕ ਦਾ ਕਾਰਕ ਚਿੰਨ੍ਹ ਸਿਹਾਰੀ (ਿ) ਸਮਿਲਤ ਹੋਇਆ ਹੈ।

ਅਰਥ :—ਰਾਮਕਲੀ ਰਾਗਣੀ ਦੀ ਇਹ ਉਹ 'ਵਾਰ' ਹੈ ਜੋ ਰਾਇ ਬਲਵੰਡ ਨੇ ਅਤੇ ਸੱਤੇ ਡੂਮ ਨੇ ਸੁਣਾਈ ਸੀ ।

*ਸਨਕ ਸਨੰਦ ਅੰਤੁ ਨਹੀ ਪਾਇਆ॥*
*ਬੇਦ ਪੜੇ ਪੜਿ ਬ੍ਰਹਮੇ, ਜਨਮੁ ਗਵਾਇਆ॥੧॥ (ਪੰਨਾ ੪੭੮)*

ਬ੍ਰਹਮਾ ਸ਼ਬਦ ਅੰਤ ਕੰਨਾ ਹੈ ਭਾਵ ਅੰਤ ਕੰਨੇ ਵਾਲਾ ਹੈ।

ਬ੍ਰਹਮਾ - ਇਕ ਵਚਨ, ਪੁਲਿੰਗ

- *ਓਅੰਕਾਰਿ ਬ੍ਰਹਮਾ ਉਤਪਤਿ॥ (ਪੰਨਾ ੯੨੯)*
- *ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ॥ (ਪੰਨਾ ੧੧੫੩)*
- *ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ॥੧॥ ਰਹਾਉ॥ (ਪੰਨਾ ੧੩੫੦)*
- *ਬ੍ਰਹਮਾ ਮੂਲੁ ਵੇਦ ਅਭਿਆਸਾ॥ ਤਿਸ ਤੇ ਉਪਜੇ ਦੇਵ ਮੋਹ ਪਿਆਸਾ॥ (ਪੰਨਾ ੨੩੦)*
- *ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥ ਬ੍ਰਹਮ ਕਮਲੁ ਪਇਆਲਿ ਨ ਪਾਇਆ॥ (ਪੰਨਾ ੨੨੭)*

ਬ੍ਰਹਮੇ ਅੰਤ ਲਾਂ ( ੇ ) ਸਹਿਤ, ਸੰਪ੍ਰਦਾਨ ਕਾਰਕ,

- *ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥੧॥ ਰਹਾਉ॥ (ਪੰਨਾ ੫੯)*
- *ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥ (ਪੰਨਾ ੪੨੩)*

*- ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥* (ਪੰਨਾ ੧੦੬੬)

*- ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥* (ਪੰਨਾ ੧੨੭੯)

ਸਬੰਧ ਕਾਰਕ

*ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ॥* (ਪੰਨਾ ੪੭੮)

ਬਹੁ-ਵਚਨ ਪੁਲਿੰਗ

*- ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ॥* (ਪੰਨਾ ੪੫੫)

*- ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ॥* (ਪੰਨਾ ੫੧੮)

*- ਬ੍ਰਹਮੇ ਨਹੀ ਜਾਨਹਿ ਭੇਦ॥* (ਪੰਨਾ ੮੯੪)

ਬ੍ਰਹਮੈ- ਅੰਤ ਦੋਲਾਵਾਂ, ਕਰਤਾ ਕਾਰਕ, ਇਕ ਵਚਨ

*- ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥* (ਪੰਨਾ ੨੨੪)

*- ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ॥* (ਪੰਨਾ ੩੨੭)

*- ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ॥* (ਪੰਨਾ ੫੫੯)

*- ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ॥* (ਪੰਨਾ ੯੯੫)

*- ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ॥* (ਪੰਨਾ ੧੦੩੨)

*- ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ॥* (ਪੰਨਾ ੧੨੩੭)

*- ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ॥* (ਪੰਨਾ ੧੨੭੯)

*- ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ॥* (ਪੰਨਾ ੧੩੨੮)

ਉਪਰੋਕਤ ਦੋ ਪੰਕਤੀਆਂ ਜਿਸ ਦੀ ਵੀਚਾਰ ਚੱਲ ਰਹੀ ਹੈ, ਵਿਦਵਾਨਾਂ ਨੇ ਜੋ ਅਰਥ ਕੀਤੇ ਹਨ ਇਸ ਤਰ੍ਹਾਂ ਹਨ:

੧. ਟੀਕਾ ਫਰੀਦਕੋਟ ਜਿਲਦ ੨ ਪੰਨਾ ੧੦੧੬

ਸਨਕ ਸਨੰਦਨ ਸੇ ਦੋਨੋਂ ਭਾਈ ਸਨਾਤਨ ਸਨਤ ਕੁਮਾਰ ਭੀ ਜਾਨ ਲੇਨੇ ਇਨੋਂ ਨੇ ਉਸ ਭਗਵੰਤ ਕਾ ਅੰਤ ਨਹੀਂ ਪਾਇਆ ਬ੍ਰਹਮਾ ਨੇ ਭੀ ਬੇਦ ਪਢ ਪਢ ਕਰ ਜਨਮ ਬਿਤਾਇ ਦੀਆ ਵਾ ਜਨਮੁ ਮਰਨ ਗਵਾਯਾ ਪਰੰਤੂ ਅੰਤ ਨਹੀਂ ਪਾਇਆ॥੧॥

੨. ਸੰਪ੍ਰਦਾਈ ਟੀਕਾ ਅਮੀਰ ਭੰਡਾਰ ਸੈਚੀਂ ੪, ਪੰਨਾ ੭੦੧

ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਚਾਰੇ ਭਰਾਵਾਂ ਨੇ ਉਸ ਵਾਹਿਗੁਰੂ ਦਾ ਅੰਤ ਨਹੀਂ ਪਾਇਆ।

ਯਥਾ - ਸਨਕ ਸਨੰਦ ਮਹੇਸ ਸਮਾਨਾਂ॥ ਸੇਖਨਾਗਿ ਤੇਰੋ ਮਰਮੁ ਨ ਜਾਨਾ॥

ਵੇਦਾਂ ਨੂੰ ਪੜ੍ਹ ਪੜ੍ਹ ਕੇ ਬ੍ਰਹਮਾ ਨੇ ਵੀ ਆਪਣਾ ਜਨਮ ਗਵਾਇਆ, ਬਿਤੀਤ ਕਰ ਲਿਆ ਹੈ, ਪ੍ਰੰਤੂ ਪਰਮੇਸ਼ਰ ਦਾ ਅੰਤ ਨਹੀਂ ਪਾਇਆ

ਅਥਵਾ - ਬ੍ਰਹਮਾ, ਜਿਨ੍ਹਾਂ ਵੇਦਾਂ ਦਾ ਪੁਜਾਰੀ ਹੈ ਉਨ੍ਹਾਂ ਨੂੰ ਪੜ੍ਹ -ਪੜ੍ਹ ਕੇ ਤੇ ਸਿਧਾਂਤ ਧਾਰ ਕੇ ਗੁਰਮੁਖਾਂ ਨੇ ਆਪਣੇ ਜਨਮ ਮਰਨ ਨੂੰ ਗਵਾਇਆ, ਨਵਿਰਤ ਕਰ ਲੀਤਾ ਹੈ।

੩. ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਿੰਘ ਸਾਹਿਬ ਗਿ: ਮਨੀ ਸਿੰਘ ਸਾਬਕਾ ਮੁੱਖ ਗ੍ਰੰਥੀ ਸ੍ਰੀ ਦਰਬਾਰ ਸਾਹਿਬ

ਪ੍ਰ: ਕਬੀਰ ਜੀ ! ਜਿਸ ਪਰਮੇਸ਼ਰ ਦੀ ਪ੍ਰਾਪਤੀ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ, ਉਸ ਦੀ ਰੂਪ ਰੇਖਾ ਦਾ ਨਿਰਣਾ ਕਰ ਕੇ ਸਾਨੂੰ ਭੀ ਸਮਝਾ ਦਿਉ।

ਉ: ੧. ਹੇ ਭਾਈਉ ਸੁਣੋ! ਜਿਸ ਪਰਮੇਸ਼ਰ ਦਾ ਬ੍ਰਹਮਾ ਦੇ ਚਾਰੇ ਪੁੱਤਰਾਂ (ਸਨਕ, ਸਨੰਦਨ, ਸਨਤਕੁਮਾਰ ਤੇ ਸਨਾਤਨ, ਜੋ ਕਿ ਜਨਮ ਤੋਂ ਹੀ ਵੈਰਾਗਵਾਨ ਹੋ ਰਹੇ ਮੰਨੇ ਜਾਂਦੇ ਹਨ) ਉਨ੍ਹਾਂ ਨੇ ਭੀ ਅੰਤ ਨਹੀਂ ਪਾਇਆ, ਭਾਵ ਉਸ ਪਰਮੇਸ਼ਰ ਦੇ ਗੁਣ ਬੇਅੰਤ ਹੀ ਹਨ।

੨. ਉਸ ਬ੍ਰਹਮਾ ਨੇ ਵੀ ਬੇਦ ਪੜ੍ਹ-ਪੜ੍ਹ ਕੇ ਪਰਮੇਸ਼ਰ ਦਾ ਅੰਤ ਲੈਣ ਲਈ ਯਤਨ ਕੀਤਾ, ਪਰ ਆਖਰ ਉਸ ਨੇ ਆਪਣਾ ਜਨਮ, ਭਾਵ ਸਾਰੀ ਉਮਰ ਵਿਅਰਥ ਹੀ ਗਵਾ ਲਈ, ਅੰਤ ਨਾ ਲੈ ਸਕਿਆ।੧।

੪. ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ. ਰਤਨ ਸਿੰਘ ਜੱਗੀ ਭਾਗ ਦੂਜਾ ਪੰਨਾ ੬੧੪

(ਹੇ ਜਗਿਆਸੂ! ਬ੍ਰਹਮਾ ਦੇ ਮਾਨਸਿਕ ਪੁੱਤਰ) ਸਨਕ ਅਤੇ ਸਨੰਦਨ ਨੇ (ਪ੍ਰਭੂ) ਦਾ ਅੰਤ ਨਹੀਂ ਪਾਇਆ। (ਉਨ੍ਹਾਂ ਦੇ ਪਿਤਾ) ਬ੍ਰਹਮਾ ਨੇ ਵੀ ਵੇਦ ਪੜ੍ਹ-ਪੜ੍ਹ ਕੇ ਹੀ ਜਨਮ ਗਵਾ ਲਿਆ।

੫. ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਏਵਮ ਹਿੰਦੀ ਅਨੁਵਾਦ ਭਾਗ ੨ ਡਾ. ਜੋਧ ਸਿੰਘ ਪੰਨਾ ੪੭੮

ਬ੍ਰਹਮ ਪੁੱਤਰ ਸਨਕ ਸਨੰਦਨ ਆਦਿ ਬੀ ਉਸ ਪ੍ਰਭੂ ਦਾ ਔਰ ਛੋਰ ਨਹੀਂ ਪਾ ਸਕੇ। ਬ੍ਰਹਮਾ ਨੇ ਬੀ ਵੇਦ ਪੜ ਪੜ ਕਰ ਹੀ ਅਪਨਾ ਜਨਮ ਗਵਾ ਦੀਆ॥੧॥

੬. ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਅਤੇ ਪੰਜਾਬੀ ਅਨੁਵਾਦ, ਡਾ. ਮਨਮੋਹਨ ਸਿੰਘ ਭਾਗ ੩ ਪੰਨਾ ੧੫੭੯

ਸਨਕ ਅਤੇ ਸਨੰਦ (ਬ੍ਰਹਮਾ ਦੇ ਪੁੱਤਰਾਂ) ਨੂੰ ਸੁਆਮੀ ਦਾ ਓੜਕ ਨਹੀਂ ਲੱਭਾ।

ਬ੍ਰਹਮਾ ਨੇ ਵੇਦਾਂ ਨੂੰ ਲਗਾਤਾਰ ਵਾਚਣ ਦੁਆਰਾ ਆਪਣਾ ਜੀਵਨ ਵੰਞਾ ਲਿਆ।

੭. ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਅਨੁਵਾਦ ਗੁਰਚਰਨ ਸਿੰਘ ਤਾਲਿਬ ਪੋਥੀ ੨ ਪੰਨਾ ੧੦੧੫

ਪੰਜਾਬੀ ਭਾਵ - ਬ੍ਰਹਮਾ ਦੇ ਪੁੱਤਰ ਸਨਕ ਅਤੇ ਸਨੰਦਨ ਆਦਿ ਉਨ੍ਹਾਂ ਦੇ ਉਸ ਪ੍ਰਭੂ ਦਾ ਅੰਤ ਨਹੀਂ ਪਾਇਆ। ਬ੍ਰਹਮਾ ਨੇ ਵੇਦ ਪੜ੍ਹ-ਪੜ੍ਹ ਕੇ ਆਪਣਾ ਜਨਮ ਗਵਾ

ਲਿਆ।

੮. ਸ੍ਰੀ ਗੁਰੂ ਗ੍ਰੰਥ ਸਾਹਿਬ ਡਾ. ਗੋਪਾਲ ਸਿੰਘ ਭਾਗ ੨

ਪੰਜਾਬੀ ਭਾਵ - ਬ੍ਰਹਮਾ ਦੇ ਪੁੱਤਰ ਸਨਕ ਅਤੇ ਸਨੰਦਨ ਆਦਿ ਉਨ੍ਹਾਂ ਦੇ ਉਸ ਪ੍ਰਭੂ ਦਾ ਅੰਤ ਨਹੀਂ ਪਾਇਆ। ਬ੍ਰਹਮਾ ਨੇ ਵੇਦ ਪੜ੍ਹ-ਪੜ੍ਹ ਕੇ ਆਪਣਾ ਜਨਮ ਗਵਾ ਲਿਆ।

੯. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਸ੍ਰੀ ਮਾਨ ਗਯਾਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਵਾਲੇ ਤੀਸਰੀ ਸੈਂਚੀ ਪੰਨਾ ੧੩੪੯

ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਨੇ ਵਾਹਿਗੁਰੂ ਦਾ ਅੰਤ ਨਹੀਂ ਪਾਇਆ।

ਬੇਦਾਂ ਨੂੰ ਪੜ੍ਹ ਪੜ੍ਹ ਕੇ ਬ੍ਰਹਮਾਂ ਨੇ ਭੀ ਜਨਮ ਗਵਾ ਲਿਆ।

੧੦. ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ ਜੀ, ਪੋਥੀ ਛੇਵੀਂ ਪੰਨਾ ੨੯੬੬

(ਬ੍ਰਹਮਾ ਦੇ ਪੁਤਰਾਂ) ਸਨਕ ਸਨੰਦਨ (ਸਨਤ ਕੁਮਾਰ ਤੇ ਸਨਾਤਨ) ਨੇ (ਪਰਮਾਤਮ ਦੇਵ ਦਾ) ਅੰਤ ਨਹੀਂ ਪਾਇਆ। ਬ੍ਰਹਮਾ ਨੇ ਬੀ ਵੇਦ ਪੜ੍ਹ-ਪੜ੍ਹ ਕੇ (ਅੰਤ ਲੈਣ ਲਈ ਯਤਨ ਕੀਤਾ, ਪਰ) ਜਨਮ ਹੀ ਗਵਾ ਲਿਆ (ਸਾਰੀ ਉਮਰ ਖਰਚ ਹੋ ਗਈ, ਅੰਤ ਨਾ ਮਿਲਿਆ॥੧॥

੧੧. ਸੱਚਖੰਡ ਵਾਸੀ ਸੰਤ ਗਿ. ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ (ਸੀ. ਡੀ. ਰਿਕਾਡਿੰਗ ਵਿੱਚੋਂ)

ਬ੍ਰਹਮਾ ਜੀ ਨੇ ਵੇਦਾਂ ਦੀ ਪੜ੍ਹਾਈ ਨੂੰ ਪੜ੍ਹ-ਪੜ੍ਹ ਕੇ ਵੀ ਆਪਣੇ ਜਨਮ ਨੂੰ ਬਤੀਤ ਕਰ ਲਿਆ ਪਰ ਅੰਤ ਨਹੀਂ ਮਹਾਰਾਜ ਜੀ ਦਾ ਪਾਇਆ। ਉਹ ਪਰਮੇਸ਼ਰ ਬੇਅੰਤ ਹੈ।

੧੨. ਬਾਣੀ ਭਗਤ ਸਟੀਕ, ਪੰਡਤ ਤਾਰਾ ਸਿੰਘ ਜੀ ਨਰੋਤਮ, ਪੰਨਾ ੨੮੮

ਮਹਾ ਨਿਬ੍ਰਿਤੀ ਵਾਲੇ ਬ੍ਰਹਮਾ ਕੇ ਪੁਤ੍ਰ ਸਨਕਾਦਿਕੋਂ ਨੇ ਜਿਸ ਹਰਿ ਕਾ ਅੰਤ ਨਹੀਂ ਪਾਇਆ। ਪੁਨਾ ਸਰਬ ਕਾ ਗ੍ਰਹਨ ਕਰ ਮਹਾ ਪ੍ਰਬਿਤ ਵਾਲੇ ਬ੍ਰਹਮਾ ਨੇ ਭੀ ਜਿਸ ਕੀ ਪ੍ਰਾਪਤੀ ਹੇਤ ਬੇਦ ਪੜੇ ਪੜਿ, ਵੇਦੋਂ ਬਾਰ ਬਾਰ ਪੜਤੇ ਹੂਏ ਜਨਮ ਗਵਾਇਆ, ਅਪਨਾ ਜਨਮ ਬਤੀਤ ਕੀਆ।

ਉਕਤ ੧੨ ਸਤਿਕਾਰਤ ਵਿਦਵਾਨਾਂ ਨੇ ਗੁਰਬਾਣੀ ਦੀ ਲਗ ਮਾਤ੍ਰੀ ਨਿਯਮਾਵਲੀ ਅਤੇ ਗੁਰਮਤਿ ਅਨੁਸਾਰ ਢੁੱਕਵੇਂ ਅਰਥ ਨਹੀਂ ਕੀਤੇ। ਅੱਗੇ ਜਿਨ੍ਹਾਂ ਵਿਦਵਾਨਾਂ ਨੇ ਲਗ ਮਾਤ੍ਰੀ ਨਿਯਮਾਵਲੀ ਅਨੁਸਾਰ ਅਰਥ ਕੀਤੇ ਹਨ ਇਸ ਤਰ੍ਹਾਂ ਹਨ :

੧੩. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਪੋਥੀ ਤੀਜੀ ਪੰਨਾ ੭੧੧

ਸਨਕ ਸਨੰਦ (ਆਦਿਕ ਬ੍ਰਹਮਾ ਦੇ ਪੁੱਤਰਾਂ) ਨੇ ਭੀ (ਪਰਮਾਤਮਾ ਦੇ ਗੁਣਾਂ ਦਾ) ਅੰਤ ਨਹੀਂ ਲੱਭਾ, ਉਨ੍ਹਾਂ ਨੇ ਬ੍ਰਹਮਾ ਦੇ ਰਚੇ ਵੇਦ ਪੜ੍ਹ ਪੜ੍ਹ ਕੇ ਹੀ ਉਮਰ (ਵਿਅਰਥ) ਗਵਾ ਲਈ।੧।

੧੪. ਸ੍ਰੀ ਗੁਰੂ ਗਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਗਿ. ਹਰਬੰਸ ਸਿੰਘ ਪੋਥੀ ੬ ਪੰਨਾ ੪੭੨

(ਹੇ ਮੇਰੇ ਭਾਈ! ਬ੍ਰਹਮਾ ਦੇ ਪੁੱਤਰ) ਸਨਕ ਸਨੰਦਨ (ਸਨਤ ਕੁਮਾਰ) ਨੇ (ਪਰਮੇਸ਼ਰ ਦਾ) ਅੰਤ ਨਹੀਂ ਪਾਇਆ। ਬ੍ਰਹਮੇ ਦੇ ਵੇਦ ਪੜ੍ਹ ਪੜ੍ਹ ਕੇ (ਆਪਣਾ) ਜਨਮ ਹੀ (ਵਿਅਰਥ) ਗੁਆ ਲਿਆ।੧।

ਸੋ ਜਿਸ ਤਰ੍ਹਾਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਗੁਰਬਾਣੀ ਵਿਚਲੇ ਕਿਸੇ ਵੀ ਨਾਉਂ-ਸ਼ਬਦ ਦੇ ਅਰਥ ਕਰਨ ਲੱਗਿਆਂ ਪਹਿਲਾਂ ਉਸ ਸ਼ਬਦ ਦੀ ਮੂਲਕ-ਬਣਤਰ ਨੂੰ ਸਾਹਮਣੇ ਰੱਖਣਾ ਬਣਦਾ ਹੈ, ਫਿਰ ਉਸ ਨੂੰ ਲੱਗੇ ਕਾਰਕ-ਚਿੰਨ੍ਹ ਦਾ ਧਿਆਨ ਰੱਖਣਾ ਜ਼ਰੂਰੀ ਹੁੰਦਾ ਹੈ। ਸੋ ਉਪਰੋਕਤ ਵੀਚਾਰ ਅਧੀਨ ਪੰਕਤੀ ਦਾ ਸਾਰ ਸਿੱਟਾ ਇਹ ਹੈ ਕਿ ਬ੍ਰਹਮਾ ਸ਼ਬਦ ਅੰਤ ਕੰਨਾ ਹੈ। ਜਦ ਇਹ ਲਾਂ ( ੇ ) ਨਾਲ ਆਵੇਗਾ ਤਾਂ ਸੰਪ੍ਰਦਾਨ ਕਾਰਕ, ਸਬੰਧ ਕਾਰਕ ਅਤੇ ਬਹੁ-ਵਚਨ ਦੇ ਰੂਪ ਵਿਚ ਆਵੇਗਾ। ਦੋ ਲਾਵਾਂ ( ੈ ) ਦੇ ਨਾਲ ਕਰਤਾ ਕਾਰਕ ਦੇ ਰੂਪ ਵਿਚ ਆਵੇਗਾ। ਸੋ, ਲਾਂ ( ੇ ) ਹੋਣ ਕਾਰਨ 'ਬ੍ਰਹਮੇ ਨੇ' ਅਰਥ ਨਹੀਂ ਹੋ ਸਕਦਾ।

ਜਪੁ ਬਾਣੀ ਅੰਦਰ 'ਨਾਨਕੁ ਨੀਚੁ ਕਹੈ ਵੀਚਾਰੁ॥' ਪੰਕਤੀ ਅੰਕਿਤ ਹੈ ਜਿਸ ਦੇ ਅਰਥ ਵਿਦਵਾਨਾਂ ਨੇ ਭਿੰਨ-ਭਿੰਨ ਕੀਤੇ ਹਨ। ਇਹ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਨਾ ਚਾਹਾਂਗਾ।

*ਨਾਨਕੁ ਨੀਚੁ ਕਹੈ ਵੀਚਾਰੁ॥* *(ਪੰਨਾ ੪)*

ਸ੍ਰੀ ਜਪੁ ਸਾਹਿਬ ਸਟੀਕ ਗਰਬ ਗੰਜਨੀ ਟੀਕਾ, ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ

ਸ੍ਰੀ ਨਾਨਕ ਜੀ ਕਹਤ ਹੈਂ : ਇਸ ਤੇ ਅਤਿ ਨੀਚੁ ਜੋ ਪ੍ਰਾਨੀ ਹੈਂ ਤਿਨੋਂ ਕਾ ਬਿਚਾਰਨਾ ਅਸੰਖ ਹੀ ਹੈ, ਕੁਛ ਗਨਨਿ ਮੇਂ ਨਹੀਂ ਆਵਤ ਹੈ।

ਟੀਕਾ ਫਰੀਦਕੋਟ ਵਾਲਾ ਜਿਲਦ ੧ ਪੰਨਾ ੧੩

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ (ਨੀਚੁ) ਦਾਸ ਨੇ ਵੀਚਾਰ ਕੇ ਕਹਾ ਹੈ ਵਾ ਏਹੁ ਨੀਚੋਂ ਕਾ ਵੀਚਾਰ ਕਹਾ ਹੈ।

ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ ਜੀ ਸੈਂਚੀ ਪਹਿਲੀ ਪੰਨਾ ੨੩੫

ਗੁਰੂ ਸਾਹਿਬ ਜੀ ਕਥਨ ਕਰਦੇ ਹਨ - ਹੇ ਸਿਧੋ! ਅਸਾਂ ਨੇ ਇਸ ਪਉੜੀ ਵਿਚ ਨੀਚ ਪੁਰਸ਼ਾਂ ਦਾ ਵਿਚਾਰ ਕਿਹਾ ਹੈ। ਅਰਥਾਤ ਤਾਮਸੀ ਸ੍ਰਿਸ਼ਟੀ ਅਤੇ ਆਸੁਰੀ

ਸੰਪਦਾ ਰੂਪ ਸ੍ਰਿਸ਼ਟੀ ਦਾ ਵਿਚਾਰ ਕਥਨ ਕੀਤਾ ਹੈ।

ਯਥਾ–

*ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥*
*ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥੪॥* (ਪੰਨਾ ੨੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਡਤ ਨਰੈਣ ਸਿੰਘ ਗਯਾਨੀ ਪਹਿਲੀ ਪੋਥੀ ਪੰਨਾ ੧੪

(ਐਹੋ ਜੇਹੇ) ਨੀਚਾਂ (ਦਾ ਬਹੁਤ) ਵਿਚਾਰ (ਗੁਰੂ) ਨਾਨਕ (ਹੋਰ ਕਿੰਨਾਂ ਕੂ) ਕਹੇ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਚੀਂ ੧ ਪੰਨਾ ੨੩

ਨੀਵਾਂ ਨਾਨਕ ਪਿੱਛੇ ਦੱਸੀ ਸਾਰੀ ਗੱਲ ਦਾ ਵਿਚਾਰ ਕਰ ਕੇ ਆਖਦੇ ਜਾਂ ਨੀਚਾਂ ਆਦਮੀਆਂ ਦੀ ਵਿਚਾਰ ਹੈ।

ਜਪਸਹਿੰਤਾ (ਹਿੰਦੀ) ਅਰਥਾਤ ਜਪੁਜੀ ਪੰਨਾ ੧੨੮

ਵਿਚਾਰ ਵਿਚਾਰ ਕਰ ਅਰਥਾਤ ਸਮਰਣ ਕਰ ਕਰ, ਜਿਤਨੇ ਯੇ ਕਹੇ ਹੈਂ, ਵੇ ਸਬ ਨੀਚ ਅਰਥਾਤ ਨੀਚ ਕਰਮੋਂ ਵਾਲੇ ਹੈਂ, ਯਹ ਨਾਨਕ ਕਾ ਦਰਸ਼ਨ ਅਰਥਾਤ ਨਾਨਕ ਕੀ ਦ੍ਰਿਸ਼ਟੀ ਹੈ॥

ਸੱਚਖੰਡ ਵਾਸੀ ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਵਾਲੇ

ਸਤਿਗੁਰ ਨਾਨਕ ਦੇਵ ਜੀ (ਨੀਚ) ਨਿਮਰਤਾ ਦੇ ਨਾਲ, ਇਹ ਡੂੰਘਾ ਪ੍ਰਮਾਰਥ ਦੀ ਨਿਮਰਤਾ ਵਾਲਾ ਵੀਚਾਰ, ਡੂੰਘਾ ਪਰਮੇਸ਼ਰ ਦਾ ਵੀਚਾਰ ਕਥਨ ਕਰਦੇ ਹਨ।

ਸਿਧਾਂਤਕ–ਸਟੀਕ, ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ, ਪਹਿਲੀ ਸੈਂਚੀ, ਪੰਨਾ ੯੩

ਕਹਿੰਦੇ ਹਨ ਨਾਨਕ ਜੀ, ਕਿ ਮੈਂ ਨੀਚ ਇਹ ਵੀਚਾਰ ਆਖਦਾ ਹਾਂ ਭਾਵ ਸਤਿਗੁਰੂ ਜੀ ਆਪਣੇ ਆਪ ਨੂੰ (ਨੀਚ) ਸ਼ਬਦ ਨਾਲ ਸੰਬੋਧਨ ਕਰਦੇ ਹਨ, ਇਹ ਗਰੀਬੀ ਭਾਵ, ਹੋਰ ਵੀ ਕਈ ਥਾਵੇਂ ਆਉਂਦਾ ਹੈ। ਜਿਵੇਂ

– *ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥੪॥* (ਪੰਨਾ ੨੪)
– *ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ॥* (ਪੰਨਾ ੧੦੨੨)
– *ਨਾਨਕੁ ਨੀਚੁ ਕਹੈ ਲਿਵ ਲਾਇ॥* (ਪੰਨਾ ੨੨੩)

ਕਿ ਹੇ ਭਾਈ! ਮੈਂ ਤਾਂ ਇਕ ਤੁੱਛ ਬੁੱਧੀ ਦਾ ਮਾਲਕ ਹਾਂ ਅਤੇ ਵਿਚਾਰ ਕਰਦਾ ਕਰਦਾ ਆਖਰ ਇੱਥੇ ਆ ਪੁੱਜਾ ਹਾਂ।

ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਪਹਿਲੀ ਪੋਥੀ, ਪੰਨਾ ੯੩

(ਇਹ ਨੀਚ ਕਰਮਾਂ ਵਾਲਿਆਂ ਦੀ) ਵੀਚਾਰ ਨੀਵਾਂ ਨਾਨਕ ਕਹਿ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਔਵਮ ਹਿੰਦੀ ਅਨੁਵਾਦ ਡਾ. ਜੋਧ ਸਿੰਘ ਭਾਗ ੨ ਪੰਨਾ ੪

(ਔਰ ਬੀ ਅਸੰਖਅ ਹੋਂਗੇ) ਬੇਚਾਰੇ (ਵਿਨਮ੍ਰ) ਨਾਨਕ ਦੇ ਅਪਨੇ (ਤੁਛ) ਵਿਚਾਰ ਅਨੁਸਾਰ ਕਹਾ ਹੈ।

ਡਾ. ਮਨਮੋਹਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗਰੇਜ਼ੀ ਟਰਾਂਸਲੇਸ਼ਨ ਵਾਲੀਅਮ ੧, ਪੰਨਾ ੧੧

ਪੰਜਾਬੀ ਭਾਵ: ਨਾਨਕ, ਨੀਵਾਂ! ਵਰਣਨ ਕਰਦਾ ਹੈ।

ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ. ਰਤਨ ਸਿੰਘ ਜੱਗੀ ਭਾਗ ਪਹਿਲਾ ਪੰਨਾ ੭

ਨਿਮਾਣਾ ਨਾਨਕ ਇਹ ਵਿਚਾਰ ਪ੍ਰਗਟ ਕਰਦਾ ਹੈ ਕਿ (ਹੇ ਪ੍ਰਮਾਤਮਾ) (ਮੈਂ ਤੇਰੇ ਦਰ ਤੋਂ) ਇਕ ਵਾਰ ਵੀ ਵਾਰਿਆ ਨਹੀਂ ਜਾ ਸਕਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋ. ਸਾਹਿਬ ਸਿੰਘ ਜੀ, ਭਾਗ ਪਹਿਲਾ, ਪੰਨਾ ੮੩

ਇਸ ਤੁਕ ਵਿਚ ਸ਼ਬਦ 'ਨਾਨਕੁ' ਕਰਤਾ ਕਾਰਕ ਹੈ ਅਤੇ ਪੁਲਿੰਗ ਹੈ। ਸ਼ਬਦ 'ਨੀਚੁ' ਵਿਸ਼ੇਸ਼ਣ ਹੈ ਅਤੇ ਪੁਲਿੰਗ ਹੈ। ਉਂਵ ਭੀ ਸ਼ਬਦ 'ਨਾਨਕੁ' ਦੇ ਨਾਲ ਹੀ ਵਰਤਿਆ ਗਿਆ ਹੈ। ਸੋ 'ਨੀਚੁ' ਸ਼ਬਦ 'ਨਾਨਕੁ' ਦਾ ਵਿਸ਼ੇਸ਼ਣ ਹੈ। ਸਤਿਗੁਰੂ ਜੀ ਆਪਣੇ ਆਪ ਨੂੰ 'ਨੀਚ' ਆਖਦੇ ਹਨ, ਇਹ ਗਰੀਬੀ ਭਾਵ ਹੋਰ ਭੀ ਕਈ ਥਾਈਂ ਆਉਂਦਾ ਹੈ।

*- ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥*
*ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥ (ਪੰਨਾ ੨੪)*
*- ਜੁਗੁ ਜੁਗੁ ਸਾਚਾ ਹੈ ਭੀ ਹੋਸੀ॥ ਕਉਣੁ ਨ ਮੂਆ ਕਉਣੁ ਨ ਮਰਸੀ॥*
*ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ॥ (ਪੰਨਾ ੧੦੨੨)*
*- ਕਥਨੀ ਕਥਉ ਨ ਆਵੈ ਓਰੁ॥ ਗੁਰ ਪੁਛਿ ਦੇਖਿਆ ਨਾਹੀ ਦਰੁ ਹੋਰੁ॥*
*ਦੁਖੁ ਸੁਖੁ ਭਾਣੈ ਤਿਸੈ ਰਜਾਇ॥ ਨਾਨਕੁ ਨੀਚੁ ਕਹੈ ਲਿਵ ਲਾਇ॥*
*(ਪੰਨਾ ੨੨੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ, ਗਿ. ਹਰਿਬੰਸ ਸਿੰਘ ਜੀ, ਭਾਗ ਪਹਿਲਾ, ਪੰਨਾ ੧੩੫

ਇਸ ਪੰਕਤੀ ਵਿਚ 'ਨੀਚੁ' ਪਦ ਦੇ ਦੋ ਤਰ੍ਹਾਂ ਅਰਥ ਪ੍ਰਚਲਿਤ ਹਨ :- ਜਿਵੇਂ

੧. ਗੁਰਦੇਵ ਇਹ ਵਿਚਾਰ ਕਰਦੇ ਹਨ ਕਿ ਇਹ (ਸਭ) ਨੀਚ ਹਨ। (ਪੰ. ਕਰਤਾਰ ਸਿੰਘ ਦਾਖਾ)

੨. (ਇਹ ਨੀਚ ਕਰਮਾਂ ਵਾਲਿਆਂ ਦੀ) ਵੀਚਾਰ ਨੀਵਾਂ ਨਾਨਕ ਕਹਿ ਰਿਹਾ ਹੈ। (ਭਾਈ ਵੀਰ ਸਿੰਘ)

ਨਿਰਣੈ : ਇੱਥੇ ਨੀਚੁ ਸ਼ਬਦ ਦਾ ਅਰਥ 'ਨੀਵਾਂ' ਕਰਨ ਨਾਲ ਗੁਰੂ ਨਾਨਕ ਦੇਵ

ਜੀ ਮਹਾਰਾਜ ਦੇ ਸਤਿਕਾਰ ਨੂੰ ਕੋਈ ਧੱਕਾ ਨਹੀਂ ਵੱਜਦਾ, ਸਗੋਂ ਗੁਰੂ ਸਾਹਿਬ ਦੀ ਮਹਾਨਤਾ ਅਤੇ ਵਡਿਆਈ ਵਿਚ ਵਾਧਾ ਹੁੰਦਾ ਹੈ। ਜੇ ਕਿਸੇ ਵਿਦਵਾਨ ਦੇ ਇਨ੍ਹਾਂ ਅਰਥਾਂ ਨੂੰ ਕਬੂਲ ਕੀਤਾ ਜਾਵੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪਉੜੀ ਵਿਚ ਆਏ ਨੀਚਾਂ ਦਾ ਵਿਚਾਰ ਕਰਦੇ ਹਨ, ਪਾਠਕਾਂ ਨੂੰ ਭਾਵੇਂ ਕੋਈ ਭੁਲੇਖਾ ਪਵੇ ਜਾਂ ਨਾ ਪਵੇ ਪਰ ਇਹ ਅਰਥ ਗੁਰਬਾਣੀ ਵਿਆਕਰਨ ਦੇ ਨਿਯਮਾਂ ਅਨੁਸਾਰ ਨਹੀਂ। ਜਿਸ ਸ਼ਬਦ ਦੇ ਹੇਠਾਂ ਔਂਕੜ ਲੱਗਾ ਹੋਵੇ, ਉਹ ਇਕ ਵਚਨ ਪੁਲਿੰਗ ਪਦ ਹੁੰਦਾ ਹੈ, ਬਹੁ ਵਚਨ ਦਾ ਸੂਚਕ ਨਹੀਂ ਬਣ ਸਕਦਾ।

ਪ੍ਰੋ. ਰਤਨ ਸਿੰਘ ਜੱਗੀ, ਗਿਆਨੀ ਹਰਬੰਸ ਸਿੰਘ, ਗਿਆਨੀ ਬਿਸ਼ਨ ਸਿੰਘ, ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਵਾਲੇ, ਗਿਆਨੀ ਮਨੀ ਸਿੰਘ, ਭਾਈ ਵੀਰ ਸਿੰਘ, ਪ੍ਰੋ. ਮਨਮੋਹਨ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਜੀ ਅਨੁਸਾਰ ਕੀਤੇ ਅਰਥ ਲਗ ਮਾਤ੍ਰੀ ਗੁਰਬਾਣੀ ਨਿਯਮਾਂ ਅਨੁਸਾਰ ਦਰੁੱਸਤ ਹਨ ਇਸ ਪੰਗਤੀ ਦੇ ਅਰਥਾਂ ਨੂੰ ਹੋਰ ਸਪਸ਼ਟ ਕਰਨ ਲਈ ਸਾਨੂੰ ਗੁਰਬਾਣੀ 'ਚ ਅਨੇਕ ਪ੍ਰਮਾਣ ਮਿਲਦੇ ਹਨ ਜਿਵੇ:

ਨਾਨਕੁ – ਕਰਤਾ ਕਾਰਕ ਅਤੇ ਪੁਲਿੰਗ ਇਕ ਵਚਨ ਨਾਉਂ

ਨੀਚੁ – ਇਕ ਵਚਨ ਵਿਸ਼ੇਸ਼ਣ, ਪੁਲਿੰਗ

ਜਦ ਨਾਨਕ ਅੰਤ ਮੁਕਤਾ ਆਵੇਗਾ ਤਾਂ ਇਹ ਸੰਬੋਧਨ ਰੂਪ, ਸੰਪ੍ਰਦਾਨ ਕਾਰਕ ਤੇ ਅਧਿਕਰਣ ਕਾਰਕ ਆਦਿਕ ਵਿਚ ਵਰਤਿਆ ਗਿਆ ਹੈ। ਜਦੋਂ ਗੁਰਬਾਣੀ ਵਿਚ ਕਰਤਾ ਕਾਰਕ, ਇਕ ਵਚਨ ਨਾਉਂ ਆਉਂਦਾ ਹੈ ਤਾਂ ਨਾਨਕ ਸ਼ਬਦ ਦੇ ਅੰਤ 'ਚ (ਨਾਨਕੁ) ਔਂਕੜ ਜਾਂ ਸਿਹਾਰੀ ਲਗਦੀ ਹੈ। ਜਿਵੇਂ ਜਪੁ ਬਾਣੀ ਵਿਚ ਨਾਨਕ ਅੰਤ ਮੁਕਤਾ (੨੮ ਵਾਰ) ਨਾਨਕੁ ਅੰਤ ਔਂਕੜ (੨ ਵਾਰ ) ਆਇਆ ਹੈ। ਇਸ ਤੋਂ ਇਲਾਵਾ ਨਾਨਕ ਸ਼ਬਦ ਦੇ ੭ ਵੱਖ-ਵੱਖ ਰੂਪਾਂ ਨਾਨਕ, ਨਾਨਕਾ, ਨਾਨਕਿ, ਨਾਨਕੁ, ਨਾਨਕੈ, ਨਾਨਕੋ, ਨਾਨਕਹ ਵਿਚ ਦਰਸਾਇਆ ਗਿਆ ਹੈ। ਕੇਵਲ ਨਾਨਕੁ ਨੀਚੁ ਨਾਮ ਤੇ ਵਿਸ਼ੇਸ਼ਣ ਗੁਰੂ ਨਾਨਕ ਬਾਣੀ ਵਿਚ ਜਪੁ ਬਾਣੀ ਤੋਂ ਇਲਾਵਾ ੫ ਵਾਰ ਦਰਜ ਹੈ ਜਿਵੇਂ :

*ਨਾਨਕੁ ਨੀਚੁ ਕਹੈ ਬੀਚਾਰੁ ॥ (ਪੰਨਾ ੨੪)*

*–ਦੁਖੁ ਸੁਖੁ ਭਾਣੈ ਤਿਸੈ ਰਜਾਇ॥ ਨਾਨਕੁ ਨੀਚੁ ਕਹੈ ਲਿਵ ਲਾਇ॥ (ਪੰਨਾ ੨੨੩)*

*–ਭਾਇ ਮਿਲੈ ਭਾਵੈ ਭਇਕਾਰੁ॥ ਨਾਨਕੁ ਨੀਚੁ ਕਹੈ ਬੀਚਾਰੁ॥ (ਪੰਨਾ ੪੧੩)*

*–ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ॥(ਪੰਨਾ ੧੦੨੧)*

*–ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ॥ (ਪੰਨਾ ੧੦੨੨)*

'ਨਾਨਕੁ' ਇਕ ਵਚਨ ਪੁਲਿੰਗ ਨਾਉਂ ਤੇ 'ਗਰੀਬੁ' ਵਿਸ਼ੇਸ਼ਣ ਦੇ ਰੂਪ ਵਿਚ ੩ ਵਾਰ ਆਇਆ ਹੈ।

*-ਨਾਨਕੁ ਗਰੀਬੁ ਕਿਆ ਕਰੈ ਬਿਚਾਰਾ...॥* *(ਪੰਨਾ ਪ੨੭)*

-ਨਾਨਕੁ ਗਰੀਬੁ ਢਹਿ ਪਿਆ ਦੁਆਰੈ...॥ (ਪੰਨਾ ੭ਪ੭)

ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥ (ਪੰਨਾ ੬੭੯)

ਨਾਨਕੁ ਇਕ ਵਚਨ ਪੁਲਿੰਗ ਨਾਉਂ ਦੇ ਨਾਲ ਜਨੁ, ਦਾਸੁ, ਦੀਨੁ ਵਿਸ਼ੇਸ਼ਣ ਇਕ ਵਚਨ ਮਿਲਦੇ ਹਨ:

*- ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ॥੫॥*

*(ਪੰਨਾ ੧੧)*

*- ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ॥* *(ਪੰਨਾ ੬੪੬)*

*- ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ॥* *(ਪੰਨਾ ੧੦੬)*

*- ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥*

*(ਪੰਨਾ ੨੦੫)*

*- ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ॥*

*(ਪੰਨਾ ੪੦੪)*

*- ਨਾਨਕੁ ਦੀਨੁ ਜਾਚੈ ਤੇਰੀ ਸੇਵ॥* *(ਪੰਨਾ ੮੬੭)*

*- ਨਾਨਕੁ ਦੀਨੁ ਨਾਮੁ ਮਾਗੈ ਦੁਤੀਆ ਭਰਮੁ ਚੁਕਾਈ॥* *(ਪੰਨਾ ੧੦੦੫)*

ਨਾਨਕ ਸੰਪਰਦਾਨ ਕਾਰਕ ਨਾਲ ਕਉ, ਨਾਨਕ ਸੰਬੰਧਕੀ ਕਾਰਕ ਨਾਲ ਕਾ, ਨਾਨਕ ਅਧਿਕਰਣ ਕਾਰਕ ਦੇ ਨਾਲ ਕੈ ਨਾਨਕ ਸੰਬੋਧਨ ਕਾਰਕ ਮਿਲਦੇ ਹਨ:

*- ਨਾਨਕ ਕਉ ਪ੍ਰਭ ਮਇਆ ਕਰਿ॥* *(ਪੰਨਾ ੨੧੧)*

*- ਨਾਨਕ ਕਉ ਪ੍ਰਭਿ ਕਰੀ ਦਾਤਿ॥* *(ਪੰਨਾ ੯੮੭)*

*- ਨਾਨਕ ਕਾ ਅੰਗੁ ਕੀਆ ਕਰਤਾਰਿ॥* *(ਪੰਨਾ ੮੬੬)*

*- ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ॥* *(ਪੰਨਾ ੩੯੯)*

*- ਨਾਨਕ ਕੈ ਘਰਿ ਕੇਵਲ ਨਾਮੁ॥* *(ਪੰਨਾ ੧੧੩੬)*

*- ਨਾਨਕ ਵਿਗਸੈ ਵੇਪਰਵਾਹੁ॥* *(ਪੰਨਾ ੨)*

ਨਾਨਕਿ ਕਰਤਾ ਕਾਰਕ ਇਕ ਵਚਨ ਪੁਲਿੰਗ

*- ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ॥* *(ਪੰਨਾ ੧੬੬)*

*- ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ॥* *(ਪੰਨਾ ੩੧੬)*

*- ਸਾਧਸੰਗਿ ਨਾਨਕਿ ਰੰਗੁ ਮਾਣਿਆ॥* *(ਪੰਨਾ ੮੦੬)*

ਨਾਨਕਾ ਸੰਬੋਧਨ ਕਾਰਕ ਵਿਚ

*- ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥* *(ਪੰਨਾ ੧੪)*

*- ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੁ॥* *(ਪੰਨਾ ੨੫)*

*- ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ॥* *(ਪੰਨਾ ੪੦)*

ਨਾਨਕੋ - ਕਰਤਾ ਕਾਰਕ

*- ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ॥ (ਪੰਨਾ ੧੨੯੭)*

ਨਾਨਕੈ - ਸੰਪਰਦਾਨ ਕਾਰਕ

*- ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ॥ (ਪੰਨਾ ੪੨੧)*

ਨਾਨਕਹ - ਸੰਬੋਧਨ ਕਾਰਕ

*- ਸਾਧਸੰਗ ਸ੍ਰੇਹ ਸਤਿੰ ਸੁਖਯੰ ਬਸੰਤਿ ਨਾਨਕਹ॥ (ਪੰਨਾ ੧੨੫੪)*

*- ਭਾਗੁ ਹੋਆ ਗੁਰਿ ਸੰਤੁ ਮਿਲਾਇਆ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥ (ਪੰਨਾ ੯੭)*

ਉਪਰੋਕਤ ਪੰਕਤੀਆਂ ਦੇ ਅਰਥ ਵੀ ਵੱਖ-ਵੱਖ ਵਿਦਵਾਨਾਂ ਵੱਲੋਂ ਇਸ ਪ੍ਰਕਾਰ ਕੀਤੇ ਗਏ ਹਨ :

ਟੀਕਾ ਫਰੀਦਕੋਟ ਵਾਲਾ ਸਟੀਕ, ਭਾਸ਼ਾ ਵਿਭਾਗ ਜਿਲਦ ੧ ਪੰਨਾ ੨੫੬

ਹੇ ਭਗਵਾਨ ਜਬ ਅਤੀ ਪੁੰਨ ਉਦੇ ਹੂਆ ਤਬ ਸ੍ਰੀ ਬੁਢਾ ਜੀ ਜੋ ਸੰਤ ਹੈਂ ਆਪ ਜੋ ਮੇਰੇ ਗੁਰੂ ਹੋ ਤਿਸਨੇ ਆਪ ਸੇ ਮਿਲਾਇ ਦੀਆ ਹੈ ਹੇ ਗੁਰੋ ਆਪਕੀ ਕ੍ਰਿਪਾ ਕਰਕੇ ਪ੍ਰਭੁ ਅਬਿਨਾਸੀ ਅੰਤਹਕਰਣ ਰੂਪੀ ਘਰ ਕੇ ਬੀਚ ਹੀ ਪ੍ਰਾਪਤਿ ਹੂਆ ਹੈ॥

ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ ਜੀ ਸੈਂਚੀ ਪਹਿਲੀ ਪੰਨਾ ੪੯੪

ਹੇ ਗਰੀਬ ਨਿਵਾਜ਼! ਜਿਸ ਵੇਲੇ ਮੇਰਾ ਭਾਗ ਆਪ ਜੀ ਦੇ ਮਿਲਾਪ ਰੂਪੀ ਫਲ ਦੇਣ ਨੂੰ ਉਦੇ ਹੋਇਆ ਤਾਂ ਆਪ ਜੀ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਸੰਤੁ= ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਹੋਰਾਂ ਨਾਲ ਮਿਲਾਵਣਾ ਕੀਤਾ ਹੈ। ਤਿੰਨ੍ਹਾਂ ਸੰਤਾਂ ਦੀ ਕਿਰਪਾ ਕਰ ਕੇ ਹੀ ਚਿਰੰਕਾਲ ਮਗਰੋਂ-

ਹੇ ਅਬਿਨਾਸੀ=ਨਾਸ ਤੋਂ ਰਹਿਤ ਪ੍ਰਭੂ=ਰਖਯਕ ਵਾਹਿਗੁਰੂ ਦੇ ਸਰੂਪ ਸਤਿਗੁਰੋ! ਅੰਮ੍ਰਿਤਸਰ ਰੂਪੀ ਘਰ ਵਿਖੇ ਆਪ ਜੀ ਦੇ ਦਰਸ਼ਨਾਂ ਨੂੰ ਪਾਵਣਾ ਕੀਤਾ ਹੈ।

ਅਥਵਾ - ਭਾਗੁ ਹੋਆ ਗੁਰਿ ਸੰਤੁ ਮਿਲਾਇਆ॥

ਜਿਸ ਵੇਲੇ ਭਾਗਾਂ ਦਾ ਫਲ ਉਦੇ ਹੋਇਆ ਤਾਂ ਸੰਤ = ਬਾਬਾ ਬੁੱਢਾ ਜੀ ਨੇ ਹੇ ਗੁਰੋ! ਆਪ ਜੀ ਨਾਲ ਮਿਲਾਵਣਾ ਕੀਤਾ ਹੈ।

ਸਿਧਾਂਤਕ-ਸਟੀਕ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ, ਪਹਿਲੀ ਸੈਂਚੀ, ਪੰਨਾ ੪੩੧

ਹੇ ਗੁਰੂ ਜੀ! ਜਦ ਮੇਰਾ ਚੰਗਾ ਭਾਗ ਜਾਗਿਆ, ਤਾਂ ਸੰਤ ਗੁਰੂ ਨੇ ਮੈਨੂੰ ਪ੍ਰਭੂ ਨਾਲ ਮਿਲਾ ਦਿੱਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਪੰਡਤ ਨਰੈਣ ਸਿੰਘ ਗਯਾਨੀ ਪਹਿਲੀ ਪੋਥੀ ਪੰਨਾ ੨੪੦

(ਹੇ) ਗੁਰੂ ਜੀ! (ਜਦ ਮੇਰਾ) ਚੰਗਾ ਭਾਗ ਜਾਗਿਆ (ਤਾਂ ਬਾਬਾ ਬੁੱਢਾ ਰੂਪ) ਸੰਤ ਨੇ (ਆਪ ਜੀ ਦੇ ਨਾਲ ਦਾਸ ਨੂੰ) ਮਿਲਾ ਦਿੱਤਾ। (ਹੇ) ਪ੍ਰਭੂ! (ਆਪ ਜੀ ਦੀ ਕਿਰਪਾ ਨਾਲ) ਘਰ ਵਿਚ ਵਿਚ ਹੀ ਅਬਿਨਾਸੀ (ਪਦ) ਪਾ ਲਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਚੀਂ ੧ ਪੰਨਾ ੪੯੦

ਜਦੋਂ ਮੇਰੇ ਬੜੇ ਚੰਗੇ ਭਾਗ ਹੋਏ ਤਾਂ ਭਾਈ ਬੁੱਢੇ ਵਰਗੇ ਸੰਤਾਂ ਨੇ ਆਪ ਜੇਹੜੇ ਮੇਰੇ ਗੁਰੂ ਹੋ ਤੁਹਾਡੇ ਨਾਲ ਮੈਨੂੰ ਮਿਲਾਇਆ ਹੈ ਤਾਂ ਮੈਂ ਆਪ ਦੀ ਕਿਰਪਾ ਨਾਲ ਜੇਹੜਾ ਮੇਰਾ ਮਾਲਕ ਅਬਿਨਾਸ਼ੀ ਹੈ ਉਸ ਨੂੰ ਮੈਂ ਦਿਲ ਦੇ ਵਿਚ ਹੀ ਪਾ ਲਿਆ ਹੈ ਜਾਂ ਘਰ ਦੇ ਅੰਦਰ ਭਾਵ ਗ੍ਰਿਹਸਤ ਵਿਚ ਹੀ ਪਰਮੇਸ਼ਰ ਮਿਲ ਪਿਆ ਹੈ। ਗੁਰੂ ਜੀ, ਮੈਂ ਆਪਦਾ ਦਾਸ ਆਪ ਦੀ ਸੇਵਾ ਕਰਦਾ ਰਹਾਂ ਅਤੇ ਥੋੜ੍ਹਾ ਜੇਹਾ ਚਿਰ ਵੀ ਨਾ ਵਿਛੜਾਂ।

ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ. ਰਤਨ ਸਿੰਘ ਜੱਗੀ ਭਾਗ ਪਹਿਲਾ ਪੰਨਾ ੧੩੮

(ਮੇਰਾ) ਭਾਗ ਜਾਗ ਪਿਆ ਹੈ ਅਤੇ ਹਰਿ-ਗੁਰੂ ਨੇ ਸਤਿਗੁਰੂ (ਰਾਮਦਾਸ) ਦਾ ਮੇਲ ਕਰਾ ਦਿੱਤਾ ਹੈ। (ਗੁਰੂ ਦੀ ਮਿਹਰ ਨਾਲ ਮੈਂ) ਅਵਿਨਾਸ਼ੀ ਪ੍ਰਭੂ ਨੂੰ ਆਪਣੇ ਅੰਦਰ ਹੀ ਪ੍ਰਾਪਤ ਕਰ ਲਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਏਵਮ ਹਿੰਦੀ ਅਨੁਵਾਦ ਭਾਗ ੧ ਡਾ. ਜੋਧ ਸਿੰਘ ਪੰਨਾ ੯੭

ਬੜੇ ਭਾਗਯ ਸੇ ਗੁਰੂ ਰੂਪੀ ਸ਼ਾਂਤ ਪੁਰਸ਼ ਨੇ ਮੁਝੇ ਪ੍ਰਭੂ ਸੇ ਮਿਲਾ ਦੀਆ ਹੈ। ਉਸ ਅਵਿਨਾਸ਼ੀ ਪ੍ਰਭੂ ਨੋ ਮੈਂਨੇ ਅਪਨੇ ਅੰਦਰ ਹੀ ਪਾ ਲਿਆ ਹੈ।

ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਪੋਥੀ ਦੂਜੀ, ਪੰਨਾ ੭੮੯

ਮੇਰਾ ਸੁਭਾਗ ਹੋਇਆ ਹੈ ਕਿ ਸੰਤ ਗੁਰੂ ਨੇ (ਮੈਨੂੰ ਪ੍ਰਭੂ) ਮਿਲਾ ਦਿੱਤਾ ਹੈ, (ਹਾਂ) ਕਦੇ ਨਾ ਨਾਸ਼ ਹੋਣੇ ਵਾਲਾ ਪ੍ਰਭੂ (ਮੈਂ) ਘਰ ਵਿੱਚੋਂ ਹੀ ਪਾ ਲਿਆ ਹੈ।

ਡਾ. ਮਨਮੋਹਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗਰੇਜ਼ੀ ਟਰਾਂਸਲੇਸ਼ਨ ਵਾਲੀਅਮ ੧, ਪੰਨਾ ੩੨੩

ਮੇਰੀ ਚੰਗੀ ਕਿਸਮਤ ਹੈ ਕਿ ਮੈਂ ਸਾਧ ਸਰੂਪ ਗੁਰਾਂ ਨੂੰ ਮਿਲ ਪਿਆ ਹਾਂ।

ਪੰਡਤ ਨਰਾਇਣ ਸਿੰਘ ਮੁਜੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਸਟੀਕ ਪਹਿਲੀ ਪੋਥੀ ਪੰਨਾ ੭

(ਹੇ) ਗੁਰੂ ਜੀ! (ਜਦ ਮੇਰਾ) ਚੰਗਾ ਭਾਗ ਜਾਗਿਆ (ਤਾਂ ਬਾਬਾ ਬੁੱਢਾ ਰੂਪ) ਸੰਤ ਨੇ (ਆਪ ਜੀ ਦੇ ਨਾਲ ਦਾਸ ਨੂੰ) ਮਿਲਾ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋ. ਸਾਹਿਬ ਸਿੰਘ, ਪੋਥੀ ਪਹਿਲੀ, ਪੰਨਾ ੬੦੪

---

ਮੇਰੇ ਭਾਗ ਜਾਗ ਪਏ ਹਨ, ਗੁਰੂ ਨੇ ਮੈਨੂੰ ਸ਼ਾਂਤੀ ਦਾ ਸੋਮਾ ਪਰਮਾਤਮਾ ਮਿਲਾ ਦਿੱਤਾ ਹੈ (ਗੁਰੂ ਕਿਰਪਾ ਨਾਲ ਉਸ) ਅਬਿਨਾਸੀ ਪ੍ਰਭੂ ਨੂੰ ਮੈਂ ਆਪਣੇ ਹਿਰਦੇ ਵਿਚ ਹੀ ਲੱਭ ਲਿਆ ਹੈ।

ਨੋਟ- ਉਂਵ ਤਾਂ ਸਾਧਾਰਨ ਤੌਰ 'ਤੇ ਹਰੇਕ ਸ਼ਬਦ ਕਿਸੇ ਪਰਥਾਇ ਹੀ ਹੋਇਆ ਕਰਦਾ ਹੈ 'ਪਰਥਾਇ ਸਾਖੀ ਮਹਾ ਪੁਰਖ ਬੋਲਦੇ'। ਪਰ ਇਸ ਸ਼ਬਦ ਨਾਲ ਚਿੱਠੀਆਂ ਵਾਲੀ ਕਹਾਣੀ ਮਨ ਘੜਤ ਦਿਸ ਰਹੀ ਰਹੀ ਹੈ। ਚੌਥੇ ਬੰਦ ਦੀ ਤੁਕ 'ਭਾਗੁ ਹੋਆ ਗੁਰਿ ਸੰਤੁ ਮਿਲਾਇਆ' ਧਿਆਨ ਨਾਲ ਪੜ੍ਹੋ। ਇਸ ਦਾ ਅਰਥ ਹੈ 'ਗੁਰੂ ਨੇ ਸੰਤ (ਪ੍ਰਭੂ) ਮਿਲਾ ਦਿੱਤਾ ਹੈ। ਜੇ ਇਹ ਕਹਾਣੀ ਠੀਕ ਹੁੰਦੀ ਤਾਂ ਆਖਦੇ ਪ੍ਰਭੂ ਨੇ ਗੁਰੂ ਮਿਲਾ ਦਿੱਤਾ ਹੈ। ਉਸ ਕਹਾਣੀ ਵਿਚ ਹੋਰ ਵੀ ਕਈ ਖਾਮੀਆਂ ਹਨ ਇੱਥੇ ਦੱਸਣੀਆਂ ਬੇਲੋੜੀਆਂ ਹਨ। ਬਿਰਹੋਂ ਅਵਸਥਾ ਦਾ ਸ਼ਬਦ ਹੈ ਤੇ ਅਜਿਹੇ ਹੋਰ ਕਈ ਸ਼ਬਦ ਮਿਲਦੇ ਹਨ। ਇਸੇ ਹੀ ਰਾਗ ਵਿਚ ਆ ਚੁੱਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਸ਼ਬਦ ਭੀ ਬਿਰਹੋਂ ਅਵਸਥਾ ਦੇ ਹਨ। ਮੁੜ ਮੁੜ ਆਖਦੇ ਹਨ 'ਗੁਰੁ ਮੇਲਹੁ'।

ਸ੍ਰੀ ਗੁਰੂ ਗਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਗਿ. ਹਰਬੰਸ ਸਿੰਘ ਪੋਥੀ ੨ ਪੰਨਾ ੫੭

ਮੇਰਾ ਭਾਗ (ਉਦੇ) ਹੋਇਆ (ਭਾਵ ਕਿਸਮਤ ਜਾਗੀ) ਹੈ ਅਤੇ (ਗੁਰੂ ਪਾਤਸ਼ਾਹ ਜੀ) ਨੇ (ਮੈਨੂੰ) ਸੰਤ (ਸ੍ਰੀ ਗੁਰੂ ਰਾਮਦਾਸ ਜੀ) ਮਿਲਾ ਦਿੱਤਾ ਹੈ (ਜਿਸ ਦੀ ਕਿਰਪਾ ਨਾਲ ਮੈਂ) ਨਾਸ਼ ਰਹਿਤ ਪਰਮੇਸ਼ਰ ਨੂੰ (ਆਪਣੇ) ਹਿਰਦੇ ਰੂਪੀ ਘਰ ਵਿਚ ਪਾ ਲਿਆ ਹੈ (ਭਾਵ ਅਨੁਭਵ ਕਰ ਲਿਆ ਹੈ )

ਵਿਸ਼ੇਸ਼ ਵੀਚਾਰ ਤੇ ਨਿਰਣੈ

ੳ) 'ਗੁਰਿ' ਪਦ ਦੇ ਰਾਰੇ ਨੂੰ ਸਿਹਾਰੀ ਹੋਣ ਕਰ ਕੇ ਇੱਥੇ 'ਗੁਰੂ' ਤੋਂ, ਅਰਥ ਨਹੀਂ ਕੀਤੇ ਜਾ ਸਕਦੇ ਅਤੇ ਇਸੇ ਪ੍ਰਕਾਰ 'ਸੰਤੁ' ਪਦ ਦੇ ਅਰਥ ਇੱਥੇ 'ਸ੍ਰੀ ਬੁੱਢਾ ਜੀ' ਕਰਨੇ ਵੀ ਉਚਿਤ ਨਹੀਂ।

ਅ) ਪ੍ਰੋ. ਸਾਹਿਬ ਸਿੰਘ ਨੇ 'ਸੰਤ' ਦੇ ਅਰਥ 'ਪ੍ਰਭੂ' ਕੀਤੇ ਹਨ ਪਰ ਇਸ ਦੀ ਪ੍ਰੋੜਤਾ ਗੁਰਬਾਣੀ ਚੋਂ ਕਿਸੇ ਸ਼ਬਦ ਪ੍ਰਮਾਣ ਨਾਲ ਨਹੀਂ ਕੀਤੀ। ਕਿਸੇ ਕੋਸ਼ ਵਿਚ ਵੀ 'ਸੰਤ' ਪਦ ਦੇ ਅਰਥ 'ਪ੍ਰਭੂ' ਨਹੀਂ ਮਿਲਦੇ। ਹਾਂ ਗੁਰਬਾਣੀ ਦੇ ਆਧਾਰ 'ਤੇ 'ਸੰਤ ਰਾਮੁ ਹੈ ਏਕੋ' ਅਥਵਾ 'ਸੰਤ ਗੋਬਿੰਦ ਕੈ ਏਕੈ ਕਾਮ' ਆਦਿ ਪੰਕਤੀਆਂ ਨੂੰ ਮੁੱਖ ਰੱਖਦੇ ਹੋਏ ਭਾਵਕ ਜਾਂ ਆਦਰਵਾਚੀ ਅਰਥ ਕੀਤੇ ਜਾ ਸਕਦੇ ਹਨ ਪਰ ਕੇਵਲ ਉੱਥੇ ਜਿੱਥੇ ਅਜਿਹੀ ਵਿਵਸਥਾ ਹੋਵੇ। ਇੱਥੇ ਤਾਂ ਅਰਥ ਸਪਸ਼ਟ ਪੰਕਤੀ ਹੈ - ਭਾਗੁ ਹੋਆ ਗੁਰਿ ਸੰਤੁ ਮਿਲਾਇਆ ਭਾਵ ਇਹ ਕਿ ਮੇਰਾ (ਪੂਰਬਲਾ) ਭਾਗ (ਉਦੇ) ਹੋਇਆ ਹੈ (ਤਾਂ) ਗੁਰੂ (ਨਾਨਕ ਦੇਵ ਜੀ) ਨੇ ਸੰਤੁ (ਗੁਰੂ ਰਾਮਦਾਸ) ਮਿਲਾ ਦਿੱਤਾ ਹੈ।

ਨੋਟ :- ਪੁਰਾਤਨ ਹੱਥ -ਲਿਖਤ ਸਰੂਪ ਵਿਚ 'ਭਾਗੁ ਹੋਆ ਗੁਰ ਸੰਤੁ ਮਿਲਾਇਆ'

(ਗੁਰ ਮੁਕਤਾ) ਪਾਠ ਵੀ ਉਪਲਬਧ ਹੈ।

ਸਾਰ - ਗਿ. ਹਰਬੰਸ ਸਿੰਘ ਜੀ ਨੇ ਜ਼ਿਕਰ ਕੀਤਾ ਹੈ ਕਿ ਪ੍ਰੋ. ਸਾਹਿਬ ਨੇ 'ਸੰਤ' ਦੇ ਅਰਥ 'ਪ੍ਰਭੂ' ਕੀਤੇ ਹਨ ਪਰ ਇਸ ਦੀ ਪ੍ਰੋੜ੍ਹਤਾ ਗੁਰਬਾਣੀ ਚੋਂ ਕਿਸੇ ਸ਼ਬਦ ਪ੍ਰਮਾਣ ਨਾਲ ਨਹੀਂ ਕੀਤੀ। ਕਿਸੇ ਕੋਸ਼ ਵਿਚ ਵੀ 'ਸੰਤ' ਪਦ ਦੇ ਅਰਥ 'ਪ੍ਰਭੂ' ਨਹੀਂ ਮਿਲਦੇ। ਕਈ ਵਾਰ ਕਿਸੇ ਵਿਦਵਾਨ ਦੇ ਅੰਦਰ ਅਰਥ-ਧਾਰਾ ਜੋ ਬਣੀ ਹੁੰਦੀ ਹੈ ਉਹ ਅਰਥ ਉਸ ਅੰਦਰ ਦ੍ਰਿੜ ਹੋਇਆ ਹੁੰਦਾ ਹੈ। ਗਿਆਨੀ ਜੀ ਇਹ ਗੱਲ ਬਹੁਤ ਦ੍ਰਿੜ ਵਿਸ਼ਵਾਸ ਨਾਲ ਕਹ ਰਹੇ ਹਨ ਕਿ ਗੁਰਬਾਣੀ ਵਿਚ ਸੰਤ ਪਦ ਪਰਮੇਸ਼ਰ ਦੇ ਅਰਥ ਵਿਚ ਨਹੀਂ ਆਇਆ। ਪ੍ਰੋਫੈਸਰ ਸਾਹਿਬ ਜੀ ਨੇ ਕੋਈ ਪ੍ਰਮਾਣ ਨਹੀਂ ਦਿੱਤਾ ਨਾ ਹੀ ਕਿਸੇ ਕੋਸ਼ ਨੇ ਪ੍ਰਭੂ ਅਰਥ ਕੀਤਾ ਹੈ। ਪਰੰਤੂ ਪੰਚਮ ਗੁਰਦੇਵ ਸਤਿਗੁਰੂ ਜੀ ਨੇ ਪੰਨਾ ੯੫੮ 'ਤੇ॥ ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ॥ ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ॥ ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ॥ ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥ ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥ ਗਿਆਨੀ ਜੀ ਇਸੇ ਤੁਕ ਦੇ ਅਰਥ (ਪੋਥੀ ੯, ਪੰਨਾ ੬੯੦) ਕਰਦੇ ਹੋਏ ਦੱਸਦੇ ਹਨ ਕਿ ਸਤਿਗੁਰੂ ਨੇ (ਮੇਰੇ) ਮੱਥੇ ਉੱਤੇ ਹੱਥ ਰੱਖ ਕੇ ਮੈਨੂੰ ਸੰਤ (ਪ੍ਰਭੂ) ਮਿਲਾਇਆ ਹੈ। ਗੁਰੂ ਨੇ ਮੈਨੂੰ ਵੱਡਾ ਸਾਹਿਬ (ਸਭ ਜੀਆਂ ਦਾ ਮਾਲਕ) ਮਿਲਾਇਆ, ਜਿਸ ਨੇ ਸਾਰਾ ਸੰਸਾਰ ਤਾਰਿਆ ਹੈ। ਇਸੇ ਤਰ੍ਹਾਂ ਪ੍ਰੋ. ਸਾਹਿਬ ਸਿੰਘ ਜੀ ਵੀ ਇਸ ਤੁਕ ਅਰਥ ਕਰਦੇ ਹੋਏ ਲਿਖਦੇ ਹਨ: ਉਹ ਸ਼ਾਂਤੀ ਦਾ ਸੋਮਾ ਪਰਮਾਤਮਾ ਸਤਿਗੁਰੂ ਨੇ ਮੇਰੇ ਮੱਥੇ ਉੱਤੇ ਹੱਥ ਰੱਖ ਕੇ ਮੈਨੂੰ ਮਿਲਾਇਆ ਹੈ।

ਗੁਰਬਾਣੀ ਵਿਚ 'ਸੰਤੁ' ਸ਼ਬਦ ਇਕ ਵਚਨ ਪੁਲਿੰਗ ਪ੍ਰਭੂ ਵਾਸਤੇ ਆਇਆ ਦੂਸਰਾ ਗੁਰੂ ਵਾਸਤੇ ਤੇ ਤੀਸਰਾ ਭਗਤਾਂ, ਗੁਰਮੁਖਾਂ ਤੇ ਪ੍ਰਭੂ ਦੇ ਸੇਵਕਾਂ ਬਾਰੇ ਆਇਆ ਹੈ।

*- ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥*
*ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥*
*(ਪੰਨਾ ੯੫੮)*

*- ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ॥*
*(ਪੰਨਾ ੧੧੯੮)*

*- ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ॥ (ਪੰਨਾ ੬੬੭)*

*- ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥ (ਪੰਨਾ ੪੮੪)*

*- ਸੋਈ ਸੰਤੁ ਜਿ ਭਾਵੈ ਰਾਮ॥ (ਪੰਨਾ ੮੬੭)*

ਸੋ ਪ੍ਰੋ. ਸਾਹਿਬ ਸਿੰਘ ਜੀ ਦੇ ਦੁਆਰਾ ਕੀਤੇ ਅਰਥ ਗੁਰਬਾਣੀ ਦੇ ਨਿਯਮਾਂ ਅਨੁਸਾਰ ਬਿਲਕੁਲ ਸਹੀ ਹਨ ਗਿਆਨੀ ਹਰਬੰਸ ਸਿੰਘ ਜੀ ਉਲਾਰ ਹੋ ਗਏ ਹਨ।

■

# ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ
# ਸ੍ਰੀ ਗੁਰੂ ਗਿਰਾਰਥ ਕੋਸ਼ : ਇਕ ਪਰਿਚਯ

*-ਡਾ. ਗੁਰਮੁਖ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵਾਰਤਾ ਦਾ ਸ਼ੁਭ ਅਰੰਭ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਜੀਵਨ-ਕਾਲ ਵਿਚ ਹੋ ਗਿਆ ਸੀ। ਇਹ ਸਿਲਸਿਲਾ ਅੱਜ ਤਕ ਜਾਰੀ ਹੈ, ਤੇ ਭਵਿੱਖ ਵਿਚ ਵੀ ਜਾਰੀ ਰਹੇਗਾ। ਨਿਰਮਲ ਪੰਥ ਦੇ ਸਾਧੂ ਮਹਾਤਮਾ ਬਾਣੀ ਦੇ ਗੂੜ੍ਹਾਰਥ ਕਰਨ ਵਿਚ ਪ੍ਰਸਿੱਧ ਹਨ। ਕਿਉਂਕਿ ਇਨ੍ਹਾਂ ਨੇ ਭਾਰਤੀ ਦਰਸ਼ਨ ਦਾ ਡੂੰਘਾ ਅਧਿਐਨ ਕੀਤਾ ਹੈ। ਪੰਡਤ ਤਾਰਾ ਸਿੰਘ ਨਰੋਤਮ (੧੮੨੨-੧੮੯੧ ਈ:) ਨਿਰਮਲ ਪੰਥੀ ਸਾਧੂ ਸਨ ਜੋ ਵਿੱਦਿਆ ਮਾਰਤੰਡ ਸਨ ਤੇ ਉਨ੍ਹਾਂ ਨੇ ਸਾਰਾ ਜੀਵਨ ਬਾਣੀ ਵਿਆਖਿਆ ਨੂੰ ਸਮਰਪਿਤ ਕੀਤਾ ਹੋਇਆ ਸੀ। ਉਹ ਆਪਣੇ ਯੁੱਗ ਦੇ ਸਿਰਮੌਰ ਵਿਦਵਾਨ ਸਨ। ਜਿਨ੍ਹਾਂ ਨੂੰ ਗੁਰਮਤਿ ਦਰਸ਼ਨ ਤੇ ਭਾਰਤੀ ਧਰਮ-ਦਰਸ਼ਨ ਦੇ ਪਰਮ ਗਿਆਤਾ ਸਵੀਕਾਰਿਆ ਗਿਆ ਹੈ। ਆਪ ਨੇ ਗੁਰਮਤਿ ਚਿੰਤਨ ਤੇ ਟੀਕਾਕਾਰੀ ਦੇ ਖੇਤਰ ਵਿਚ ਵਿਸ਼ੇਸ਼ ਯੋਗਦਾਨ ਪਾਇਆ ਪਰ ਆਪ ਦੀ ਮਹਾਨਤਾ ਇਸ ਪੱਖੋਂ ਅਦੁੱਤੀ ਹੈ ਕਿ ਆਪ ਨੇ ਪਹਿਲਾਂ ਗੁਰ ਗ੍ਰੰਥ ਬਾਣੀ ਦਾ ਕੋਸ਼— ਸ੍ਰੀ ਗੁਰੁ ਗਿਰਾਰਥ ਕੋਸ਼- ਲਿਖ ਕੇ ਗੁਰਬਾਣੀ ਦੀ ਕੋਸ਼ਕਾਰੀ ਲਈ ਮਾਰਗ-ਦਰਸ਼ਨ ਕੀਤਾ। ਇਹ ਪੁਸਤਕ ਆਪ ਜੀ ਦੇ ਜੀਵਨ ਦੇ ਅੰਤਲੇ ਵਰ੍ਹਿਆਂ ਦੀ ਰਚਨਾ ਹੈ, ਜਿਸ ਕਾਰਨ ਇਹ ਗਿਆਨ ਦਾ ਖਜ਼ਾਨਾ ਹੈ। ਜਿਸ ਤੋਂ ਸਹਿਜੇ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਆਪ ਗੁਰਬਾਣੀ, ਗੁਰਮਤਿ ਦਰਸ਼ਨ, ਗੁਰਮਤਿ ਰਹਿਤ-ਮਰਯਾਦਾ, ਭਾਰਤੀ ਦਰਸ਼ਨ, ਇਤਿਹਾਸ, ਮਿਥਿਹਾਸ, ਧਰਮ ਸਾਧਨਾ, ਭਾਰਤੀ ਭਾਸ਼ਾਵਾਂ, ਕਲਾ, ਵਿਆਕਰਨ ਆਦਿ ਦੇ ਅਧਿਕਾਰੀ ਵਿਦਵਾਨ ਸਨ। ਉਨ੍ਹੀਵੀਂ ਸਦੀ ਵਿਚ ਅਜਿਹੇ ਮਹਾਨ ਗਿਆਨ ਕੋਸ਼ ਦੀ ਸਿਰਜਨਾ ਇਕ ਕਰਾਮਾਤ ਤੋਂ ਘੱਟ ਨਹੀਂ ਹੈ, ਜਦੋਂ ਅੱਜ ਵਰਗੀਆਂ ਸਹੂਲਤਾਂ ਨਹੀਂ ਸਨ। ਇਹ ਪੁਸਤਕ ਉਨ੍ਹਾਂ ਦੇ ਅਕਾਲ ਚਲਾਣੇ ਉਪਰੰਤ ਪ੍ਰਕਾਸ਼ਿਤ ਹੋਈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੋਸ਼ਕਾਰੀ ਵਿਚ ਮੀਲ ਪੱਥਰ ਸਾਬਤ ਹੋਈ ਹੈ। ਲੰਬਾ ਸਮਾਂ ਗਿਆਨੀਆਂ, ਬਾਣੀ ਦੇ ਕਥਾਕਾਰਾਂ ਤੇ ਭਾਸ਼ਾ ਵਿਗਿਆਨੀਆਂ ਨੇ ਇਸ ਤੋਂ ਲਾਭ ਉਠਾਇਆ ਹੈ।

ਪੰਡਤ ਤਾਰਾ ਸਿੰਘ ਨਰੋਤਮ ਨੇ ਇਹ ਕੋਸ਼ ਸ੍ਰੀ ਗੁਰੁ ਗਿਰਾਰਥ ਕੋਸ਼- ਸੰਮਤ ੧੯੪੬ ਵਿਚ ਸੰਪੰਨ ਕਰ ਲਿਆ ਸੀ। ਪਰ ਕਿਸੇ ਕਾਰਨ ਇਹ ੧੮੯੮ ਈ: ਵਿਚ

** # ੮, ਦਸਮੇਸ਼ ਨਗਰ, ਪੁਲਿਸ ਲਾਈਨ ਰੋਡ, ਪਟਿਆਲਾ। ਮੋ: ੯੮੭੨੯੪੪੩੨੨੩*

ਛਪ ਸਕਿਆ। ਇਸ ਦਾ ਆਕਾਰ ਇਸ ਪ੍ਰਕਾਰ ਹੈ: ੨੦x੨੪/੪ ਅਤੇ ਇਸ ਦੇ ਕਰੀਬ ੧੪੦੯ ਸਫ਼ੇ ਹਨ। ਇਹ ਦੋ-ਦੋ ਕਾਲਮਾਂ ਵਿਚ ਹੈ ਤੇ ਇਸ ਦੀਆਂ ਦੋ ਜਿਲਦਾਂ ਹਨ। ਇਸ ਦਾ ਪ੍ਰਕਾਸ਼ਨ ਪਟਿਆਲਾ ਰਿਆਸਤ ਵੱਲੋਂ ਕੀਤਾ ਗਿਆ, ਜੋ ਬਹੁਤ ਮਕਬੂਲ ਹੋਇਆ।

ਪੰਡਤ ਤਾਰਾ ਸਿੰਘ ਜੀ ਨੇ ਇਸ ਕੋਸ਼ ਵਿਚ ਗੁਰਬਾਣੀ ਦੇ ਸ਼ਬਦਾਂ ਦੇ ਸਮਾਨ-ਅਰਥਕ ਸ਼ਬਦ ਘੱਟ ਦਿੱਤੇ ਹਨ। ਉਨ੍ਹਾਂ ਨੇ ਸ਼ਬਦ ਦੀ ਵਿਆਖਿਆ ਕੀਤੀ ਹੈ ਜਾਂ ਪਰਿਭਾਸ਼ਾ ਦਿੱਤੀ ਹੈ ਜੋ ਕਈ ਵਾਰ ਸੰਖਿਪਤ ਤੇ ਕਈ ਵਾਰ ਬੜੀ ਵਿਸਤ੍ਰਿਤ ਹੈ। ਅਰਥ ਨੂੰ ਸਪਸ਼ਟ ਕਰਨ ਲਈ ਗੁਰਬਾਣੀ ਦੀ ਤੁਕ ਵੀ ਦਿੱਤੀ ਹੈ ਤਾਂ ਕਿ ਅਰਥ ਦੀ ਪੁਸ਼ਟੀ ਹੋ ਸਕੇ। ਪ੍ਰਾਚੀਨ ਸੰਸਕ੍ਰਿਤ ਭਾਸ਼ਾ ਦੇ ਕੋਸ਼ ਛੰਦਬਧ ਹਨ ਪਰ ਪੰਡਤ ਜੀ ਨੇ ਵਾਰਤਕ ਵਿਚ ਕੋਸ਼ ਤਿਆਰ ਕਰ ਕੇ ਨਵੀਂ ਪੈੜ ਪਾਈ ਹੈ। ਆਪ ਨੇ ਸ਼ਬਦ ਦੇ ਅਰਥ ਨੂੰ ਸਹੀ ਪਰਿਪੇਖ ਵਿਚ ਪ੍ਰਸਤੁਤ ਕਰਨ ਦਾ ਸਫਲ ਉਪਰਾਲਾ ਕੀਤਾ ਹੈ।

ਪੰਡਤ ਤਾਰਾ ਸਿੰਘ ਜੀ ਨੇ ਪਹਿਲੀ ਵਾਰ ਆਪਣੇ ਇਸ ਕੋਸ਼ ਨੂੰ ਅੱਖਰ-ਕ੍ਰਮ ਅਨੁਸਾਰ ਤਿਆਰ ਕੀਤਾ ਹੈ ਜਿਸ ਵਿਚ ਪਹਿਲੇ ਅੱਖਰ ਤੇ ਅੰਤਿਮ ਵਿਅੰਜਨ ਨੂੰ ਮੁੱਖ ਰੱਖਿਆ ਹੈ। ਪੰਡਤ ਜੀ ਪੰਜਾਬੀ ਤੋਂ ਇਲਾਵਾ ਸੰਸਕ੍ਰਿਤ, ਅਰਬੀ, ਫ਼ਾਰਸੀ ਆਦਿ ਭਾਸ਼ਾਵਾਂ ਦੇ ਨਾਲ ਪੰਜਾਬੀ ਦੀਆਂ ਉਪਭਾਸ਼ਾਵਾਂ ਮੁਲਤਾਨੀ, ਸਿੰਧੀ, ਦੁਆਬੀ, ਪਹਾੜੀ ਉਪ ਬੋਲੀਆਂ, ਜੰਗਲੀ ਇਲਾਕੇ ਦੀਆਂ ਬੋਲੀਆਂ, ਬੰਗਲਾ ਆਦਿ ਦੇ ਵੀ ਪਰਮ ਗਿਆਤਾ ਸਨ। ਜਿਸ ਕਾਰਨ ਆਪ ਨੇ ਗੁਰਬਾਣੀ ਦੇ ਸ਼ਬਦਾਂ ਦੇ ਮੂਲ ਸ੍ਰੋਤ ਵੱਲ ਵੀ ਇਸ਼ਾਰੇ ਕੀਤੇ ਹਨ ਜਿਸ ਕਾਰਨ ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਵੀ ਇਹ ਕੋਸ਼ ਬੜਾ ਮੁੱਲਵਾਨ ਹੈ।

ਪੰਡਤ ਤਾਰਾ ਸਿੰਘ ਨਰੋਤਮ ਨੇ ਇਸ ਕੋਸ਼ ਦੀ ਯਾਦਗਾਰੀ ਭੂਮਿਕਾ ਲਿਖੀ ਹੈ ਜਿਸ ਵਿਚ ਕੋਸ਼ ਦੇ ਸੰਕਲਪ ਮਹੱਤਵ, ਉਦੇਸ਼ ਤੇ ਜ਼ਰੂਰਤਾਂ ਬਾਰੇ ਮਹੱਤਵਪੂਰਨ ਟਿੱਪਣੀਆਂ ਕੀਤੀਆਂ ਹਨ। ਉਨ੍ਹਾਂ ਦੇ ਅਨੁਸਾਰ ਕਿਸੇ ਭਾਸ਼ਾ ਜਾਂ ਗ੍ਰੰਥ ਦੇ ਸਹੀ ਅਰਥ ਸਮਝਣ ਲਈ ਉਸ ਭਾਸ਼ਾ ਦਾ ਕੋਸ਼ ਹੋਣਾ ਲਾਜ਼ਮੀ ਹੈ। ਆਪ ਨੇ ਸਪਸ਼ਟ ਕੀਤਾ ਹੈ ਕਿ ਕੋਸ਼ ਕੇਵਲ ਅਵਧਾ ਮੂਲਕ ਅਰਥ ਦਿੰਦਾ ਹੈ। ਆਪ ਨੇ ਉਦਾਹਰਨ ਦਿੱਤੀ ਹੈ ਕਿ ਉੱਲੂ ਦਾ ਅਰਥ ਕੋਸ਼ ਵਿਚ ਕੇਵਲ ਉੱਲੂ ਪੰਛੀ ਦਿੱਤਾ ਜਾਵੇਗਾ ਨਾ ਕਿ ਬੇਵਕੂਫ ਦੇ ਅਰਥ ਵਿਚ ਵਰਤੇ ਜਾਣ ਦਾ ਜ਼ਿਕਰ ਹੋਵੇਗਾ। ਇਕ ਸ਼ਬਦ ਵੱਖ-ਵੱਖ ਭਾਸ਼ਾ ਵਿਚ ਵੱਖ-ਵੱਖ ਅਰਥਾਂ ਦਾ ਲਖਾਇਕ ਹੈ ਜਿਸ ਬਾਰੇ ਸ੍ਪਸ਼ਟ ਕੀਤਾ ਜਾਵੇਗਾ। ਆਪ ਨੇ ਫ਼ਾਰਸੀ ਸ਼ਬਦ ਕਰਮ, ਪਾਕ, ਬਦਨ ਆਦਿ ਤੇ ਸੰਸਕ੍ਰਿਤ ਸ਼ਬਦ ਪਾਕ, ਕਰਮ, ਬਦਨ ਆਦਿ ਸ਼ਬਦਾਂ ਦੀਆਂ ਉਦਾਹਰਨਾਂ ਦੇ ਕੇ ਆਪਣੇ ਮੱਤ ਨੂੰ ਸਪਸ਼ਟ ਕੀਤਾ ਹੈ।

ਪੰਡਤ ਤਾਰਾ ਸਿੰਘ ਨਰੋਤਮ ਨੇ ਗੁਰਬਾਣੀ ਦਾ ਕੋਸ਼ ਤਿਆਰ ਕਰਦਿਆਂ ਇਸ ਪੁਸਤਕ ਨੂੰ ਕੋਸ਼ ਤੋਂ ਅਗਾਂਹ ਹੋਰ ਰੰਗ ਵਿਚ ਰੰਗਿਆ ਹੈ। ਬਾਣੀ ਦੇ ਕਈ ਪੱਖਾਂ ਬਾਰੇ

ਅਹਿਮ, ਅਧਿਕਾਰਿਤ ਤੇ ਵਿਸਤ੍ਰਿਤ ਜਾਣਕਾਰੀ ਦਿੱਤੀ ਹੈ। ਉਨ੍ਹਾਂ ਪੱਖਾਂ ਬਾਰੇ ਸੰਖਿਪਤ ਪਰਿਚਯ ਦਿੱਤਾ ਜਾਂਦਾ ਹੈ।

ਪੰਡਤ ਨਰੋਤਮ ਜੀ ਭਾਰਤੀ ਦਰਸ਼ਨ ਤੇ ਚਿੰਤਨਧਾਰਾ ਦੇ ਪਰਮ ਗਿਆਤਾ ਸਨ ਜਿਸ ਕਾਰਨ ਉਨ੍ਹਾਂ ਨੇ ਭਾਰਤੀ ਦਰਸ਼ਨ ਨਾਲ ਸੰਬੰਧਿਤ ਵਿਸ਼ਿਆਂ ਬਾਰੇ ਇਸ ਦੇ ਮੂਲ ਸੰਕਲਪਾਂ ਦਾ ਬੜੀ ਸੂਖਮ ਦ੍ਰਿਸ਼ਟੀ ਨਾਲ ਵਿਵੇਚਨ ਕੀਤਾ ਹੈ ਜੋ ਗੁਰਬਾਣੀ ਦੇ ਡੂੰਘੇ ਅਰਥਾਂ ਨੂੰ ਸਮਝਣ ਲਈ ਬੜਾ ਜ਼ਰੂਰੀ ਮੰਨਿਆ ਗਿਆ ਹੈ। ਆਪ ਨੇ ਖਟ ਦਰਸ਼ਨ, ਪ੍ਰਭੂ, ਆਤਮਾ, ਸ੍ਰਿਸ਼ਟੀ, ਪੰਜ ਤੱਤ ਆਦਿ ਦੀ ਵਿਆਖਿਆ ਦਾਰਸ਼ਨਿਕ ਦ੍ਰਿਸ਼ਟੀ ਤੋਂ ਕੀਤੀ ਹੈ ਜੋ ਅੱਜ ਵੀ ਬਾਣੀ ਦੇ ਅਰਥ ਸਮਝਣ ਵਾਲਿਆਂ ਲਈ ਕੰਮ ਦੀ ਚੀਜ਼ ਹੈ।

ਪੰਡਤ ਜੀ ਦਾ ਹਿੰਦੂ ਧਰਮ ਤੇ ਸਮਾਜਿਕ ਦਰਸ਼ਨ, ਰਹੁ-ਰੀਤਾਂ, ਪੂਜਾ ਪੱਧਤੀਆਂ, ਵਿਸ਼ਵਾਸਾਂ, ਧਰਮ ਗ੍ਰੰਥਾਂ, ਅਵਤਾਰਵਾਦੀ-ਭਾਵਨਾ, ਹਿੰਦੂ ਮਿਥਿਹਾਸ ਬਾਰੇ ਗਿਆਨ ਬੜਾ ਵਿਸ਼ਾਲ ਹੈ। ਜਿਸ ਕਾਰਨ ਹਿੰਦੂ ਧਰਮ ਨਾਲ ਸੰਬੰਧਿਤ ਹਵਾਲਿਆਂ— ਵੇਦ, ਪੁਰਾਣ, ਪਾਪ, ਪੁੰਨ, ਖਟ-ਲਖਣ, ਖਟ-ਕਰਮ, ਤ੍ਰੈਪਾਲ, ਦਾਨ, ਪਾਤਿਕਾ, ਪੁਨਹਚਰਣ, ਨਰਕ, ਸਵਰਗ, ਦਸ ਅਵਤਾਰ, ਖੋੜਸ ਪੂਜਾ, ਸੂਤਕ ਪਾਤਕ ਆਦਿ ਦੀ ਵਿਸਤ੍ਰਿਤ ਵਿਆਖਿਆ ਕੀਤੀ ਹੈ ਜੋ ਅੱਜ ਵੀ ਮੁੱਲਵਾਨ ਸਮਗਰੀ ਹੈ।

ਪੰਡਤ ਜੀ ਨੂੰ ਹਿੰਦੂ ਸਮਾਜ ਸ਼ਾਸਤ੍ਰ ਦਾ ਡੂੰਘਾ ਗਿਆਨ ਸੀ ਕਿਉਂਕਿ ਆਪ ਨੇ ਵਰਣ ਆਸ਼ਰਮ, ਸਤੀ, ਲਾਲਾ ਸੰਧਾਉਰੇ ਦੀ ਰਸਮ, ਦਸ ਅੱਠ ਵਰਣ, ਦਲਾਲ, ਦਿੱਜ, ਭੀਲ ਵਹੀਕ ਜਾਤੀ, ਹਿੰਦੂ ਵਿਆਹ ਸੰਸਥਾ ਆਦਿ ਬਾਰੇ ਲਿਖਦਿਆਂ ਮੌਲਿਕ ਪਹੁੰਚ ਦਾ ਪਰਿਚਯ ਦਿੱਤਾ ਹੈ।

ਹਿੰਦੂ ਮਿਥਿਹਾਸ ਦੇ ਗਿਆਨ ਬਿਨਾਂ ਗੁਰਬਾਣੀ ਦੇ ਅਰਥਾਂ ਦੀ ਮੂਲ ਭਾਵਨਾ ਨੂੰ ਠੀਕ ਤਰ੍ਹਾਂ ਸਮਝਣਾ ਔਖਾ ਹੈ ਕਿਉਂਕਿ ਬਾਣੀ ਵਿਚ ਇਨ੍ਹਾਂ ਕਥਾਵਾਂ ਵੱਲ ਇਸ਼ਾਰਾ ਕਰ ਕੇ ਲੰਮੀ ਗੱਲ ਨੂੰ ਸੰਕੋਚਵੇਂ ਢੰਗ ਨਾਲ ਅੰਕਿਤ ਕੀਤਾ ਗਿਆ ਹੈ। ਪੰਡਤ ਜੀ ਨੇ ਇਨ੍ਹਾਂ ਸੰਕੇਤਾਂ ਜਾਂ ਕਥਾਵਾਂ ਬਾਰੇ ਬੜੇ ਥੋੜ੍ਹੇ ਸ਼ਬਦਾਂ ਵਿਚ ਪਾਠਕਾਂ ਨੂੰ ਗਿਆਨ ਪ੍ਰਦਾਨ ਕਰਨ ਦਾ ਯਤਨ ਕੀਤਾ ਹੈ ਜਿਵੇਂ ਸ੍ਰੀ ਰਾਮ ਚੰਦ੍ਰ, ਸ੍ਰੀ ਕ੍ਰਿਸ਼ਨ, ਵਿਸ਼ਨੂੰ, ਸ਼ਿਵ ਜੀ, ਹਰਿਚੰਦਾਉਰੀ, ਹਰਨਾਖਸ਼, ਚਤੁਰਭੁਜ, ਦਸ ਅਵਤਾਰ, ਸੁਆਨਸਤ੍ਰ, ਕੁਬਜਾਂ ਆਦਿ ਬਾਰੇ ਭਰਪੂਰ ਜਾਣਕਾਰੀ ਉਪਲਬਧ ਕਰਵਾਈ ਹੈ।

ਮੱਧਕਾਲ ਵਿਚ ਇਸਲਾਮ ਨੇ ਭਾਰਤ ਵਿਚ ਆਪਣੇ ਪੈਰ ਜਮਾ ਲਏ ਸਨ ਤੇ ਰਾਜ-ਧਰਮ ਹੋਣ ਕਾਰਨ ਇਸ ਦਾ ਆਮ ਜਨਤਾ 'ਤੇ ਅਸਰ ਦੇਖਿਆ ਜਾ ਸਕਦਾ ਹੈ। ਪੰਜਾਬ ਵੀ ਇਸ ਤੋਂ ਅਛੂਤਾ ਨਹੀਂ ਰਿਹਾ। ਗੁਰਬਾਣੀ ਵਿਚ ਇਸਲਾਮ ਤੇ ਮੁਸਲਮਾਨਾਂ ਨਾਲ ਸੰਬੰਧਿਤ ਬਹੁਤ ਸਾਰੇ ਹਵਾਲੇ ਮਿਲਦੇ ਹਨ ਜਿਨ੍ਹਾਂ ਬਾਰੇ ਗਿਆਨ

ਪ੍ਰਦਾਨ ਕਰਨ ਲਈ ਬਾਣੀ ਦੇ ਵਿਆਖਿਆਕਾਰਾਂ ਜਾਂ ਆਮ ਸ਼ਰਧਾਲੂਆਂ ਨੂੰ ਗੁਰਬਾਣੀ ਦੇ ਸ਼ੁੱਧ ਅਰਥਾਂ ਨੂੰ ਜਾਣਨ ਲਈ ਉਨ੍ਹਾਂ ਸਬੰਧੀ ਜਾਣਕਾਰੀ ਹੋਣੀ ਲਾਜ਼ਮੀ ਹੈ। ਇਸ ਵਿਚਾਰ ਨੂੰ ਧਿਆਨ ਵਿਚ ਰੱਖਦਿਆਂ ਪੰਡਤ ਤਾਰਾ ਸਿੰਘ ਨਰੋਤਮ ਨੇ ਕੁਰਾਨ, ਇਸਲਾਮ, ਸੁੰਨਤ, ਆਦਮ, ਨਿਵਾਜ, ਪੈਗੰਬਰ, ਬਕਰੀਦ, ਕਾਬਾ, ਕੁਤਬ, ਕਾਜ਼ੀ, ਪੁਰਸਲਾਤ, ਦਾਰੂਦ ਆਦਿ ਬਾਰੇ ਵਿਸਥਾਰ ਸਹਿਤ ਲਿਖਿਆ ਹੈ ਜਿਸ ਦਾ ਮਹੱਤਵ ਅੱਜ ਹੋਰ ਵੀ ਵਧ ਗਿਆ ਹੈ, ਕਿਉਂਕਿ ਅੱਜ ਆਮ ਪੰਜਾਬੀ, ਜਿਸ ਨੂੰ ਇਸਲਾਮ ਬਾਰੇ ਕੋਈ ਗਿਆਨ ਨਹੀਂ ਹੈ, ਉਸ ਲਈ ਇਹ ਗਿਆਨ-ਸ੍ਰੋਤ ਹੈ।

ਮੱਧਕਾਲ ਵਿਚ ਭਾਰਤ ਵਿਚ ਨਾਥਾਂ ਯੋਗੀਆਂ ਦਾ ਬੜਾ ਬੋਲਬਾਲਾ ਸੀ ਤੇ ਉਨ੍ਹਾਂ ਦਾ ਆਮ ਦੇਸ਼ ਵਾਸੀਆਂ ਦੇ ਜੀਵਨ 'ਤੇ ਬੜਾ ਗਹਿਰਾ ਪ੍ਰਭਾਵ ਸੀ। ਜਿਸ ਤੋਂ ਮੁਕਤੀ ਦਿਵਾਉਣ ਲਈ ਗੁਰੂ ਸਾਹਿਬਾਨ ਨੇ ਯੋਗੀਆਂ ਨਾਲ ਗੋਸ਼ਟੀਆਂ ਕੀਤੀਆਂ ਤੇ ਰਿਧੀਆਂ ਸਿਧੀਆਂ ਨੂੰ 'ਅਵਰਾ ਸਾਦ' ਆਖ ਕੇ ਨਕਾਰਿਆ। ਧਰਮ ਦੇ ਮਾਰਗ 'ਤੇ ਚੱਲਣ ਵਾਲਿਆਂ ਨੂੰ ਕੇਵਲ ਪ੍ਰਭੂ ਨਾਮ-ਸਿਮਰਨ ਨਾਲ ਜੋੜ ਕੇ ਸੱਚ ਦੇ ਮਰਾਗ ਦੀ ਸੋਝੀ ਕਰਵਾਈ। ਪੰਡਤ ਜੀ ਨੇ ਗੁਰਬਾਣੀ ਵਿਚ ਯੋਗ ਨਾਲ ਸੰਬੰਧਿਤ ਸ਼ਬਦਾਂ ਦੀ ਵਿਆਖਿਆ ਕੀਤੀ। ਆਪ ਨੇ ਜੋਗੀ, ਸਿੱਧ, ਗੋਰਖ, ਨਿਉਲੀ ਕਰਮ, ਅਠਾਰਹ ਸਿਧੀਆਂ, ਨਉਨਿਧੀਆਂ ਆਦਿ ਬਾਰੇ ਪ੍ਰਮਾਣਿਕ ਜਾਣਕਾਰੀ ਦਿੱਤੀ ਹੈ।

ਭਾਰਤੀ ਜਨ ਜੀਵਨ ਵਿਚ ਜੋਤਿਸ਼ ਦਾ ਬੜਾ ਰੋਲ ਰਿਹਾ ਹੈ। ਅੱਜ ਵੀ ਥਾਂ-ਥਾਂ ਜੋਤਿਸ਼ੀ ਬੈਠੇ ਲੋਕਾਂ ਨੂੰ ਗ੍ਰਹਿ ਚਾਲ ਬਾਰੇ ਦੱਸ ਕੇ ਵਧੀਆ ਰੋਟੀਆਂ ਖਾ ਰਹੇ ਹਨ। ਪੰਡਤ ਜੀ ਨੇ ਗੁਰਬਾਣੀ ਵਿਚ ਜੋਤਿਸ਼ੀ ਸੰਬੰਧੀ ਆਏ ਹਵਾਲਿਆਂ ਦੀ ਵਿਆਖਿਆ ਕੀਤੀ ਹੈ ਤੇ ਜੋਤਿਸ਼, ਜੋਤਕੀ, ਲਗਨ, ਦਿਨ, ਚੰਦਰਾਇਣ ਆਦਿ ਸ਼ਬਦਾਂ ਤੇ ਸੰਕਲਪਾਂ ਦੀ ਵਿਆਖਿਆ ਕੀਤੀ ਹੈ।

ਗੁਰਬਾਣੀ ਵਿਚ ਕਈ ਸੰਖਿਆ ਮੂਲਕ ਸ਼ਬਦ ਆਏ ਹਨ ਜਿਵੇਂ ਅਸਟਧਾਤ, ਅਠਸਠ ਤੀਰਥ, ਸਿਮ੍ਰਿਤੀ, ਦੁਆਦਸ, ਪੰਜ ਤੱਤ; ਅਠਾਰਾਂ ਪੁਰਾਣ ਆਦਿ। ਇਨ੍ਹਾਂ ਬਾਰੇ ਆਪ ਨੇ ਵਿਸਤਾਰ ਸਹਿਤ ਲਿਖਿਆ ਹੈ। ਇਸੇ ਤਰ੍ਹਾਂ ਆਪ ਨੇ ਸਾਹਿਤ ਤੇ ਕਲਾ ਨਾਲ ਸੰਬੰਧਿਤ ਕੁਝ ਸ਼ਬਦਾਂ ਦੀ ਵਿਆਖਿਆ ਕੀਤੀ ਹੈ ਜਿਵੇਂ ਅਸ਼ਟਪਦੀ, ਸਲੋਕ, ਰਸ, ਕਲਾ, ਸ਼ਿੰਗਾਰ ਰਸ, ਪਿੰਗਲ, ਬਾਵਨ ਅੱਖਰ, ਕਬਿੱਤ, ਪਉੜੀ ਆਦਿ।

ਪੰਡਤ ਤਾਰਾ ਸਿੰਘ ਜੀ ਸਾਹਿਤ-ਖੋਜੀ ਵੀ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਵਾਰਾਂ ਉੱਪਰ ਪੁਰਾਤਨ ਵਾਰਾਂ ਦੀ ਧੁਨ 'ਤੇ ਗਾਉਣ ਦੇ ਸੰਕੇਤ ਦਿੱਤੇ ਗਏ ਹਨ। ਆਪ ਨੇ ਉਨ੍ਹਾਂ ਪ੍ਰਾਚੀਨ ਦੁਰਲੱਭ ਜਾਂ ਅਪ੍ਰਾਪਤ ਵਾਰਾਂ ਬਾਰੇ ਖੋਜ ਕਰ ਕੇ ਭਰੋਸੇਯੋਗ ਕਥਾਵਾਂ ਤੇ ਉਨ੍ਹਾਂ ਦੀਆਂ ਪਉੜੀਆਂ ਦੇ ਨਮੂਨੇ ਦਿੱਤੇ ਹਨ ਜੋ ਆਪ ਦੀ ਡੂੰਘੀ ਖੋਜੀ ਬਿਰਤੀ ਦਾ ਪ੍ਰਮਾਣ ਹੈ।

*(ਬਾਕੀ ਸਫ਼ਾ ੫੪ 'ਤੇ)*

# ਜਦੋਂ ਬਾਦਸ਼ਾਹ ਨੇ ਸਿੱਖਾਂ ਦੀ ਨਕਲ ਦੇਖੀ

*-ਡਾ. ਅਮਰਜੀਤ ਕੌਰ**

ਲਾਹੌਰ ਦੇ ਗਵਰਨਰ ਜ਼ਕਰੀਆ ਖਾਨ ਨੇ ਸਿੱਖਾਂ ਨੂੰ ਖਤਮ ਕਰਨ ਲਈ ਪੂਰਾ ਜ਼ੋਰ ਲਗਾ ਦਿੱਤਾ। ਸਿੰਘ ਘਰੋਂ-ਬੇਘਰ ਹੋਏ ਗੁਫਾਵਾਂ,ਪਹਾੜਾਂ ਅਤੇ ਬੀਕਾਨੇਰ ਦੇ ਜੰਗਲਾਂ ਵਿਚ ਵਿਚਰ ਰਹੇ ਸਨ। ਔਖੀਆਂ ਘੜੀਆਂ ਵਿਚ ਸਿੰਘਾਂ ਨੇ ਆਪਣੀ ਸ਼ਬਦਾਵਲੀ ਘੜ ਲਈ ਸੀ। ਆਪਣੇ ਨਾਮ ਵੀ ਸਮੇਂ ਅਨੁਕੂਲ ਰੱਖ ਲਏ ਸਨ। ਇਨ੍ਹਾਂ ਨੇ ਜ਼ਕਰੀਆ ਖਾਨ ਦਾ ਜਿਉਂਣਾ ਹਰਾਮ ਕਰ ਦਿੱਤਾ ਸੀ। ਸਿੰਘ ਗਾਹੇ-ਬਗਾਹੇ ਜੰਗਲਾਂ ਵਿੱਚੋਂ ਨਿਕਲਦੇ ਅਤੇ ਰਾਸ਼ਨ, ਕੱਪੜਾ ਹਥਿਆਰ, ਘੋੜੇ ਜੋ ਹੱਥ ਆਉਂਦਾ, ਲੈ ਕੇ ਹਰਨ ਹੋ ਜਾਂਦੇ ਸਨ। ਜੇਕਰ ਮੁਗਲਾਂ ਨਾਲ ਟੱਕਰ ਹੋ ਜਾਂਦੀ ਤਾਂ ਉਹ ਇੰਨੀ ਕੱਟ-ਵੱਢ ਕਰਦੇ ਕਿ ਮੁਗਲ ਫੌਜਾਂ ਲਾਹੌਰ ਜਾ ਕੇ ਸਾਹ ਲੈਂਦੀਆਂ। ਇਸ ਦੇ ਨਾਲ ਹੀ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਨੇ ਜ਼ਕਰੀਆ ਖਾਨ ਨੂੰ ਅੰਤਾਂ ਦਾ ਪਰੇਸ਼ਾਨ ਕਰ ਦਿੱਤਾ ਸੀ।

ਗਿਆਨੀ ਗਿਆਨ ਸਿੰਘ 'ਤਵਾਰੀਖ ਗੁਰੂ ਖਾਲਸਾ' (ਭਾਗ ਦੂਜਾ) ਵਿਚ, ਉਨ੍ਹਾਂ ਸਮਿਆਂ ਵਿਚ ਵਾਪਰੀ ਸਿੱਖਾਂ ਪ੍ਰਤੀ ਇਕ ਬੜੀ ਰੌਚਕ ਘਟਨਾ ਦਾ ਬਿਆਨ ਕਰਦੇ ਹਨ ਕਿ:-

ਲਾਹੌਰ ਦੇ ਗਵਰਨਰ ਜ਼ਕਰੀਆ ਖਾਨ ਨੇ ਮੱਘਰ ਸੰਮਤ ੧੭੮੯ਬਿ: ਭਾਵ ਨਵੰਬਰ ੧੭੩੨ ਈ: ਨੂੰ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਨੂੰ ਚਿੱਠੀ ਭੇਜੀ। ਜਿਸ ਵਿਚ ਲਿਖਿਆ ਸੀ ਕਿ ਉਸ ਨੇ ਸਿੱਖਾਂ ਦਾ ਨਾਮੋਂ-ਨਿਸ਼ਾਨ ਖਤਮ ਕਰਨ ਵਾਸਤੇ ਕੋਈ ਕਸਰ ਨਹੀਂ ਛੱਡੀ ਪਰ ਇਹ ਇਹੋ ਜਿਹੀ ਕਰੜੀ ਕੌਮ ਹੈ ਜੋ ਕਦੇ ਹਾਰਦੇ ਨਹੀਂ। ਇਨ੍ਹਾਂ ਦੇ ਪੈਗੰਬਰ ਗੁਰੂ ਗੋਬਿੰਦ ਸਿੰਘ ਨੇ ਖੁਦਾ ਦੇ ਹੁਕਮ ਨਾਲ ਐਸੀ ਡਾਢੀ ਕਲਾ ਇਨ੍ਹਾਂ ਵਿਚ ਪਾਈ ਹੈ ਕਿ ਦੁੱਖ-ਭੁੱਖ ਨੂੰ ਕੁਝ ਸਮਝਦੇ ਹੀ ਨਹੀਂ। ਇਕ ਹਜ਼ਾਰ ਮਾਰੀਦਾ ਹੈ ਚਾਰ ਹਜ਼ਾਰ ਹੋਰ ਪੈਦਾ ਹੋ ਜਾਂਦੇ ਹਨ ਲੋਕ ਕਹਿੰਦੇ ਹਨ ਕਿ ਸਿੱਖਾਂ ਦਾ ਗੁਰੂ ਇਨ੍ਹਾਂ ਨੂੰ ਆਬਹਯਾਤ (ਅੰਮ੍ਰਿਤ)ਬਣਾਉਣ ਦੀ ਜੁਗਤੀ ਦੱਸ ਗਿਆ ਹੈ। ਉਸ ਕਰਕੇ ਇਹ ਮਰਦੇ ਨਹੀਂ ਹਨ। ਇਨ੍ਹਾਂ ਦਾ ਕੋਈ ਦੇਸ਼, ਪਿੰਡ, ਕਿਲ੍ਹਾ, ਕੋਟ, ਖਜ਼ਾਨਾ, ਨਹੀਂ ਹੈ। ਜੇਕਰ ਇਹੋ ਹਾਲ ਹੋਰ ਰਿਹਾ ਤਾਂ ਇਹ ਥੋੜੇ ਹੀ ਚਿਰ ਵਿਚ ਲਾਹੌਰ 'ਤੇ ਕਾਬਜ਼ ਹੋ ਕੇ ਦਿੱਲੀ ਪਹੁੰਚੇ ਸਮਝੋ। ਫਿਰ ਆਪ ਨੂੰ ਇਸ ਡੂੰਮਣੇ ਮਖੀਰ ਤੋਂ ਪਿੱਛਾ ਛੁਡਾਉਣਾ ਔਖਾ ਹੋ ਜਾਊਗਾ।

ਗੁਜ਼ਾਰਿਸ਼ ਹੈ ਕਿ ਇਨ੍ਹਾਂ ਨੂੰ ਜਾਗੀਰ ਦੇ ਕੇ ਟਿਕਾਇਆ ਜਾਏ ਤਾਂ ਕੁਝ ਅਮਨ ਹੋ ਸਕਦਾ ਹੈ, ਹੋਰ ਕੋਈ ਅਮਨ ਦੀ ਸੂਰਤ ਨਹੀਂ। ਇਨ੍ਹਾਂ ਨੂੰ ਸੁਲਹ-ਸਫਾਈ ਨਾਲ ਆਪਣੇ ਬਣਾਈ ਰੱਖੋ।

*ਪਿੰਡ ਤੇ ਡਾਕ:ਇੱਬਣ ਕਲਾਂ,ਝਬਾਲ ਰੋਡ, ਜ਼ਿਲ੍ਹਾ-ਸ੍ਰੀ ਅੰਮ੍ਰਿਤਸਰ, ਮੋ:੦੯੭੮੦੬੩੫੧੯੭

ਕਿਉਂਕਿ ਦੂਜੇ ਪਾਸੇ ਨਾਦਰ ਦੀ ਚੜ੍ਹਾਈ ਦੀ ਅਵਾਈ ਵੀ ਲੱਗ ਰਹੀ ਹੈ। ਜੇ ਉਹ ਆਇਆ ਤਾਂ ਇਨ੍ਹਾਂ ਸਿੱਖਾਂ ਨੂੰ ਉਸਦੇ ਅੱਗੇ ਝੋਕ ਦੇਵਾਂਗੇ ਸੋ ਇਨ੍ਹਾਂ ਨੂੰ ਹੱਥ ਹੇਠ ਰੱਖਣਾ ਹੀ ਠੀਕ ਹੈ, ਅੱਗੇ ਜੋ ਬਾਦਸ਼ਾਹ ਸਲਾਮਤ ਦੀ ਮਰਜੀ, ਜੋ ਹੁਕਮ ਹੋਵੇ ਸੋ ਵਰਤਿਆ ਜਾਏਗਾ।

ਇਹ ਚਿੱਠੀ ਪੜ੍ਹ ਕੇ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਨੇ ਸੋਚਿਆ ਕਿ ਵੇਖੀਏ ਤਾਂ ਸਹੀ, ਇਹ ਲੋਕ ਚੀਜ਼ ਕੀ ਹਨ? ਉਸ ਨੇ ਜ਼ਕਰੀਆ ਖਾਨ ਨੂੰ ਕਿਹਾ ਕਿ ਭੰਡਾਂ ਨੂੰ ਹੁਕਮ ਕਰੋ ਕਿ ਸਿੱਖਾਂ ਦੀ ਨਕਲਾਂ ਲਾਹੁਣ ਦੀ ਤਿਆਰੀ ਤਿੰਨ ਮਹੀਨਿਆਂ ਵਿਚ ਕੀਤੀ ਜਾਏ। ਨਿਸਚਿਤ ਸਮੇਂ 'ਤੇ ਸ਼ਹਿਰੋਂ ਬਾਹਰ ਖੁੱਲੀ ਥਾਂ 'ਤੇ ਦਰਬਾਰ ਲਗਾਇਆ ਗਿਆ। ਬਾਦਸ਼ਾਹ, ਗਵਰਨਰ ਸਮੇਤ ਸਭ ਅਮੀਰ ਵਜ਼ੀਰ ਆਪੋ ਆਪਣੇ ਟਿਕਾਣਿਆਂ 'ਤੇ ਬੈਠ ਗਏ। ਸ਼ਹਿਰ ਦੀ ਖਲਕਤ ਵੀ ਤਮਾਸ਼ਾ ਵੇਖਣ ਲਈ ਭਾਰੀ ਗਿਣਤੀ ਵਿਚ ਇਕੱਠੀ ਹੋ ਗਈ।

ਖੁੱਲੇ ਮੈਦਾਨ ਵਿਚ ਜਦੋਂ ਭੰਡ ਸਿੱਖਾਂ ਦੇ ਰੂਪ ਵਿਚ ਪੁੱਜੇ ਤਾਂ ਉਨ੍ਹਾਂ ਨੇ ਨੀਲੇ, ਚਿੱਟੇ,ਪੀਲੇ ਦੁਮਾਲਿਆਂ ਵਿਚ ਸਰਬ ਲੋਹ ਦੇ ਚੱਕਰ ਵਿਚ ਸਜਾਏ ਹੋਏ ਸਨ। ਗਲਾਂ ਵਿਚ ਫਟੇ ਚੋਲੇ, ਤੇੜ ਫਟੇ ਪੁਰਾਣੇ ਕਛਹਿਰੇ, ਨੰਗੇ ਪੈਰ, ਕਈ ਨੰਗੇ ਪਿੰਡੇ 'ਤੇ ਚਾਦਰ ਦੀ ਗਿਲਤੀ ਬੰਨ੍ਹੀ ਹੋਈ ਪੁੱਜੇ। ਹਰ ਇਕ ਕੋਲ ਇਕ-ਇਕ ਮਣ ਪੱਕੇ ਲੋਹੇ ਦੇ ਨਵੇਂ ਪੁਰਾਣੇ ਤੇਜ਼, ਖੁੰਢੇ ਹਥਿਆਰ, ਚੰਗੇ ਵੀ ਤੇ ਮਰੀਅਲ ਜਿਹੇ ਘੋੜੇ ਅਤੇ ਕਾਠੀਉਂ ਤੇ ਬਗੈਰ ਕਾਠੀਉਂ ਲਗਾਮਾਂ ਫੜੀ ਜਦੋਂ ਮੈਦਾਨ ਵਿਚ ਪੁੱਜੇ। ਅਕਾਲ-ਅਕਾਲ ਦੇ ਜੈਕਾਰਿਆਂ ਨਾਲ ਉਧੜ ਧੁੰਮੀ ਚੁੱਕੀ ਆਪੋ ਆਪਣਾ ਨਾਮ ਦੱਸਣ ਲੱਗੇ ਅੱਘੜ ਸਿੰਘ, ਬੱਘੜ ਸਿੰਘ, ਸ਼ੇਰ ਸਿੰਘ, ਦਿੱਲੀ ਤੋੜ ਸਿੰਘ, ਲਹੌਰਾ ਸਿੰਘ, ਪਸ਼ੋਰਾ ਸਿੰਘ, ਧਰਤੀ ਧਕੇਲ ਸਿੰਘ, ਗੱਡਪੁੱਟ ਸਿੰਘ, ਖਾਨ ਮਾਰ ਸਿੰਘ, ਢਾਡਾ ਸਿੰਘ, ਤੁਰਕ ਮਾਰ ਸਿੰਘ, ਕਾਜੀ ਮਾਰ ਸਿੰਘ, ਧਾੜ ਮਾਰ ਸਿੰਘ, ਗਰਜਾ ਸਿੰਘ ਆਦਿ ਨਾਮ ਨਾਲ ਅਵਾਜ਼ਾਂ ਦੇਣ ਲੱਗੇ। ਫਿਰ ਨਾਲ ਹੀ ਤੁਰਕਾਂ ਨੂੰ ਮਸ਼ਕਰੀਆਂ ਕਰਨ ਲੱਗੇ ਕਿ ਤੁਹਾਡੇ ਜਵਾਈ ਸਿੰਘ ਆਏ ਹਨ। ਵੰਨ-ਸੁਵੰਨੀਆਂ ਸਿੱਠਾਂ:

ਸੁਣ ਨੀ ਤੁਰਕਾਂ ਦੀਏ ਭੈਣੇ,ਤੇਰੇ ਗਹਿਣੇ ਸਿੰਘਾਂ ਲੈਣੇ।
ਸੁਣ ਨੀ ਸੱਯਦਾਨੀ ਮੁਲਤਾਨੀ,ਤੇਥੋਂ ਸਿੰਘਾਂ ਚੱਕੀ ਪਿਹਾਣੀ ।
ਭਾਬੀ ਸੇਖਾਣੀ ਪਠਾਨੀ,ਤੁਮਨੇ ਘੋੜਨਿ ਲੀਦ ਉਠਾਨੀ।
ਤੁਮਸੋਂ ਸਿੰਘ ਅਨੰਦ ਪਢੋਂ ਹੈਂ,ਪਹਿਲੇ ਅੰਮ੍ਰਿਤ ਸਰ ਛਕੇ ਹੈਂ।
ਹਮ ਅਬ ਦਿੱਲੀ ਤਖਤ ਸੰਭਾਲੈਂ, ਤੁਮਕੋ ਖੁੱਲੀ ਮੌਜ ਦਿਖਾਲੈਂ।
ਹਿੰਦੂ ਅੰਨ੍ਹੇ ਤੁਰਕੁ ਕਾਣੇ, ਹਮ ਅਲੱਗ ਹੈਂ ਦੂਹੂ ਤੇ ਸਿਆਣੇ।

ਇਸ ਪ੍ਰਕਾਰ ਵੱਖ-ਵੱਖ ਦੀਆਂ ਮਸਕਰੀਆਂ ਸੁਣ ਕੇ ਲੋਕ ਹੱਸ ਰਹੇ ਸਨ। ਇਸ ਤਰਾਂ ਕਰਦਿਆਂ ਹੋਇਆਂ ਸਿੱਖ ਬਣੇ ਭੰਡਾਂ ਨੇ ਉਹ ਨਕਲ ਕੀਤੀ ਜਿਸ ਤਰ੍ਹਾਂ ਜੰਗਲਾਂ ਵਿਚ ਬਿਨਾਂ ਲੂਣ ਫੁੱਲ,ਫਲ,ਪੱਤੇ ਖਾ ਕੇ ਗੁਜ਼ਾਰਾ ਕਰਦੇ ਸਨ। ਭੁੱਜੇ ਛੋਲਿਆਂ ਨੂੰ ਬਦਾਮ ਕਹਿ

ਕੇ ਚੱਬ ਲੈਂਦੇ ਸਨ। ਸਭ ਸਿੰਘਾਂ ਦੇ ਬੋਲਿਆਂ ਵਿਚ ਨਕਲਾਂ ਲਾਈਆਂ। ਇਸ ਤੋਂ ਬਾਅਦ ਮੁਗਲ ਫੌਜੀਆਂ ਦੀਆਂ ਨਕਲਾਂ ਜੋ ਕਿ ਵਧੀਆ ਘੋੜਿਆਂ ਤੇ ਚੰਗੀਆਂ ਡਰੈਸਾਂ ਵਿਚ ਬਾਜ਼ੂ ਬਖਤਰ,ਸੰਜੋਆਂ ਵਿਚ ਢੱਕੇ ਹੁੰਦੇ ਸਨ। ਚੰਗੀਆਂ ਸਿਹਤਾਂ ਵਿਚ ਚੰਗੇ ਪਦਾਰਥ ਖਾਂਦੇ ਵਿਖਾਏ ਕਿਉਂਕਿ ਇਨ੍ਹਾਂ ਨਾਲ ਅਕਸਰ ਹੀ ਸਿੰਘਾਂ ਦੇ ਪੇਚੇ ਪਏ ਰਹਿੰਦੇ ਸਨ। ਸਿੰਘਾਂ ਦੀ ਨਕਲ ਕਰਦੇ-ਕਰਦੇ ਭੰਡ ਪਲਾਂ ਵਿਚ ਆਪੇ ਤੋਂ ਬਾਹਰ ਹੋ ਗਏ ਕਿ ਬੇਤਹਾਸ਼ਾ ਕੱਟ-ਵੱਢ ਸ਼ੁਰੂ ਕਰ ਦਿੱਤੀ। ਘੋੜਿਆਂ,ਸੰਜੋਆਂ ਸਮੇਤ ਫੌਜੀ ਵੱਢ -ਵੱਢ ਸੁੱਟ ਦਿੱਤੇ। ਪਲਾਂ ਵਿਚ ਕੁਹਰਾਮ ਮੱਚ ਗਿਆ। ਬਾਦਸ਼ਾਹ,ਅਮੀਰਾਂ.ਵਜ਼ੀਰਾਂ ਅਤੇ ਖਲਕਤ ਨੇ ਭੱਜ-ਭੱਜ ਕੇ ਜਾਨਾਂ ਬਚਾਈਆਂ।ਮੈਦਾਨ ਵਿਚ ਲੋਥਾਂ ਦੇ ਢੇਰ ਲੱਗ ਗਏ। ਜਿਉਂ-ਜਿਉਂ ਨਕਲਚੀ ਭੰਡਾਂ ਨੂੰ ਘਾਉ ਲੱਗਣ,ਤਿਉਂ ਹੀ ਇਹ ਹੋਰ ਆਪੇ ਤੋਂ ਬਾਹਰ ਹੋ ਭੱਜੇ ਜਾਂਦੇ ਲੋਕਾਂ ਨੂੰ ਢੇਰ ਕਰੀ ਜਾਣ। ਜਦੋਂ ਵੇਖਿਆ ਕਿ ਮੈਦਾਨ ਖਾਲੀ ਹੋ ਗਿਆ ਹੈ । ਜੋਰ ਦੀ ਨਾਅਰੇ ਲਾ ਕੇ ਐਲਾਨ ਕੀਤਾ ਕਿ ਗੁਰੂ ਨੇ ਖਾਲਸੇ ਨੂੰ ਜਿੱਤ ਦਿੱਤੀ ਹੈ ਅਤੇ ਅਕਾਲ-ਅਕਾਲ ਕਰਦੇ ਭੰਡ ਜੰਗਲ ਵਿਚ ਛਿਪਨ ਹੋ ਜਾਂਦੇ।

ਬਾਦਸ਼ਾਹ ਸਿੱਖਾਂ ਦੀ ਨਕਲ ਵੇਖ ਕੇ ਬਹੁਤ ਹੈਰਾਨ ਹੋਇਆ। ਵਾਪਸ ਦਿੱਲੀ ਪਰਤਣ ਤੋਂ ਪਹਿਲਾਂ ਜ਼ਕਰੀਆ ਖਾਨ ਨੂੰ ਹੁਕਮ ਕੀਤਾ ਕਿ ਉਹ ਸਿੱਖਾਂ ਨੂੰ ਇਕ ਲੱਖ ਦੀ ਜਗੀਰ*, ਕੀਮਤੀ ਖਿਲਅਤ ਅਤੇ ਨਵਾਬੀ ਦਾ ਖ਼ਿਤਾਬ ਪੇਸ਼ ਕਰੇ। ਖਾਨ ਨੇ ਉਕਤ ਚੀਜਾਂ ਭਾਈ ਸੁਬੇਗ ਸਿੰਘ ਰਾਹੀਂ ਖਾਲਸੇ ਕੋਲ ਪੁੱਜਦੀਆਂ ਕੀਤੀਆਂ ਸਨ। ਸਰਬੱਤ ਖਾਲਸੇ ਨੇ ਗੁਰਮਤਾ ਕਰ ਕੇ ਗੁਰੂ ਸੰਗਤ ਦੀ ਸੇਵਾ ਕਰ ਰਹੇ ਭਾਈ ਕਪੂਰ ਸਿੰਘ ਸਿੰਘਪੁਰੀਆ/ ਫੈਜਲਪੁਰੀਆ** ਨੂੰ ਸਭ ਚੀਜਾਂ ਦੇ ਦਿੱਤੀਆਂ ਗਈਆਂ। ਸਰਦਾਰ ਕਪੂਰ ਸਿੰਘ ਦੇ ਨਾਮ ਨਾਲ 'ਨਵਾਬ' ਸ਼ਬਦ ਜੁੜ ਗਿਆ। ਪਰ ਇਹ ਨਵਾਬੀ ਅਤੇ ਜਾਗੀਰ ਇਕ ਸਾਲ ਦੇ ਵਿਚ ਹੀ ਜ਼ਕਰੀਆ ਖਾਨ ਨੇ ਜਬਤ ਕਰ ਲਈ ਸੀ। ਸਿੱਖਾਂ 'ਤੇ ਮੁੜ ਉਹੀ ਜਬਰ-ਜ਼ੁਲਮ ਦਾ ਚੱਕਰ ਸ਼ੁਰੂ ਹੋ ਗਿਆ ਸੀ।

ਇਸ ਘਟਨਾ ਤੋਂ ਜਿੱਥੇ ਅਠਾਰ੍ਹਵੀਂ ਸਦੀ ਦੇ ਸਿੰਘਾਂ ਦੀ ਤਸਵੀਰ ਦਿੱਸਦੀ ਹੈ ਉੱਥੇ ਅੰਮ੍ਰਿਤ ਦੀ ਸ਼ਕਤੀ ਦਾ ਵੀ ਪਤਾ ਲੱਗਦਾ ਹੈ ਕਿ ਭਾਵੇਂ ਭੰਡਾਂ ਨੇ ਅੰਮ੍ਰਿਤ ਬਣਾ ਕੇ ਛਕਣ ਦੀ ਨਕਲ ਕੀਤੀ ਪਰ ਦਸਮੇਸ਼ ਪਿਤਾ ਨੇ ਹਾਜਰ-ਨਾਜਰ ਹੋ ਕੇ ਜ਼ਾਹਰੀ ਕਲਾ ਵਰਤਾ ਕੇ ਜ਼ਾਲਮ ਮੁਗਲਾਂ ਨੂੰ ਦੱਸ ਦਿੱਤਾ ਕਿ ਮੇਰੇ ਖਾਲਸੇ ਨੂੰ ਚਿੜੀਆਂ ਨਾ ਸਮਝਿਆ ਜਾਏ। ਇਹ ਅੰਮ੍ਰਿਤ ਦਾ ਘੁੱਟ ਛੱਕ ਕੇ ਬਾਜ ਤੋੜ ਸੁੱਟਣ ਦੇ ਸਮਰੱਥ ਹੈ।

*ਸ੍ਰੀ ਅੰਮ੍ਰਿਤਸਰ ਤੋਂ ਭਿਖੀਵਿੰਡ ਵਾਲੀ ਸੜਕ 'ਤੇ ਭਿਖੀਵਿੰਡ ਤੋਂ ੨ ਕਿਲੋਮੀਟਰ ਪਹਿਲਾਂ ਪਿੰਡ ਸਿੰਘਪੁਰਾ ਹੈ। ਇਸ ਦਾ ਪਹਿਲਾ ਨਾਮ ਫੈਜ਼ਲਪੁਰ ਸੀ ਫਿਰ ਨਵਾਬ ਕਪੂਰ ਸਿੰਘ ਤੋਂ ਬਾਅਦ ਇਸ ਪਿੰਡ ਦਾ ਨਾਮ ਸਿੰਘਪੁਰਾ ਹੋ ਗਿਆ। ਇੱਥੇ ਨਵਾਬ ਕਪੂਰ ਸਿੰਘ ਦੀ ਯਾਦ ਵਿਚ ਸੁੰਦਰ ਗੁਰਦੁਆਰਾ ਸਾਹਿਬ ਸੁਭਾਇਮਾਨ ਹੈ।

** ਇਹ ਜਾਗੀਰ ਝਬਾਲ,ਕੰਗਣਵਾਲ ਅਤੇ ਦੀਪਾਲਪੁਰ ਦੇ ਇਲਾਕੇ ਦੀ ਸੀ। ਕੰਗਣਵਾਲ ਅਤੇ ਦੀਪਾਲਪੁਰ ਪਾਕਿਸਤਾਨ ਵਿਚ ਹਨ।

# ਅੰਗਰੇਜ਼ਾਂ ਤੋਂ ਅਜ਼ਾਦੀ ਸੰਘਰਸ਼ ਵਿਚ ਸਿੱਖ ਕੁਰਬਾਨੀਆਂ

*-ਸ. ਗੁਰਦਿਆਲ ਸਿੰਘ**

ਬਾਰਾਂ ਸੌ ਸਾਲਾਂ ਤੋਂ ਵਧੇਰੇ ਸਮੇਂ ਦੀ ਪੱਛਮੀ ਲੁਟੇਰਿਆਂ ਅਤੇ ਅੰਗਰੇਜ਼ੀ ਹਕੂਮਤ ਦੀ ਗੁਲਾਮੀ ਤੋਂ ਬਾਅਦ ਭਾਰਤ ਨੂੰ ਅਗਸਤ ,੧੯੪੭ ਨੂੰ ਅਜ਼ਾਦੀ ਪ੍ਰਾਪਤ ਹੋਈ। ਪਰ ਇਸ ਅਜ਼ਾਦੀ ਦੀ ਪ੍ਰਾਪਤੀ ਵਿਚ ਪੰਜ ਸੌ ਸਾਲਾਂ ਵਿਚ ਜੋ ਘਾਲਣਾਵਾਂ ਸਿੱਖ ਲਹਿਰ ਅਰਥਾਤ ਸਿੱਖ ਕੌਮ ਨੇ ਘਾਲੀਆਂ, ਉਹ ਅਕਥਨੀਆਂ ਹਨ ਅਤੇ ਆਪਣੀ ਮਿਸਾਲ ਆਪ ਹਨ।

ਕੁਝ ਸੈਂਕੜਿਆਂ ਦੀ ਗਿਣਤੀ ਵਿਚ ਹਮਲਾਵਰ ਲੁਟੇਰੇ ਗਜ਼ਨੀ, ਕੰਧਾਰ, ਇਰਾਨ ਤੋਂ ਆਉਂਦੇ, ਪੰਜਾਬ ਨੂੰ ਲਤਾੜਦੇ ਹੋਏ, ਸਿੱਧਾ ਸੋਮਨਾਥ ਮੰਦਰ ਤਕ ਜਾ ਪਹੁੰਚਦੇ, ਲੁੱਟਦੇ ਅਤੇ ਢਾਹੁੰਦੇ। ਰਸਤੇ ਵਿਚ ਆਏ ਸਾਰੇ ਮੰਦਰਾਂ, ਸ਼ਹਿਰਾਂ, ਕਸਬਿਆਂ ਨੂੰ ਢਹਿ-ਢੇਰੀ ਕਰ ਦਿੰਦੇ, ਕਤਲ-ਓ-ਗਾਰਤ ਕਰਦੇ। ਭਾਰਤ ਦੀਆਂ ਬਹੂ ਬੇਟੀਆਂ ਨੂੰ ਬੰਦੀ ਬਣਾ ਕੇ ਲੈ ਜਾਂਦੇ ਅਤੇ ਗਜ਼ਨੀ ਦੇ ਬਜ਼ਾਰਾਂ ਵਿਚ ਟਕੇ- ਟਕੇ (ਦੋ ਦਿਨਾਰਾਂ) ਤੋਂ ਨਿਲਾਮ ਕੀਤਾ ਜਾਂਦਾ। ਇੱਥੋਂ ਦੀ ਗੈਰਤ ਇਤਨੀ ਗਿਰ ਚੁੱਕੀ ਸੀ ਕਿ ਹਿੰਦੁਸਤਾਨੀ ਆਪਣੀਆਂ ਬਹੂ, ਬੇਟੀਆਂ,ਭੈਣਾਂ ਨੂੰ ਇਨ੍ਹਾਂ ਜਰਵਾਣਿਆਂ ਦੇ ਹਵਾਲੇ ਕਰ ਕੇ ਆਪਣੀ ਜਾਨ ਬਖਸ਼ੀ ਦੀ ਖੈਰ ਮੰਗਦੇ। ਇਤਨਾ ਹੋਵਣ ਦੇ ਬਾਵਜੂਦ ਪੂਰੇ ਭਾਰਤ ਅੰਦਰ ਉਨ੍ਹਾਂ ਲੁਟੇਰਿਆਂ, ਜਰਵਾਣਿਆਂ ਵਿਰੁੱਧ ਕੋਈ ਕੁਸਕਨ ਵਾਲਾ ਨਹੀਂ ਸੀ। ਅਖਾਣ ਮਸ਼ਹੂਰ ਸੀ ' ਖਾਧਾ ਪੀਤਾ ਲਾਹੇ ਦਾ ਰਹਿੰਦਾ ਨਾਦਰ ਸ਼ਾਹਿ ਦਾ'। ਪਰ ਸਿੱਖ ਗੁਰੂ ਸਾਹਿਬਾਨ ਨੇ ਇੱਕ ਐਸੀ ਕ੍ਰਾਂਤੀ ਨੂੰ ਜਨਮ ਦਿੱਤਾ ਅਤੇ ਭਾਰਤ ਵਾਸੀਆਂ ਦੀ ਮਰ ਚੁੱਕੀ ਅਣਖ ਤੇ ਆਤਮਾ ਨੂੰ ਝੰਝੋੜਿਆ ਅਤੇ ਨਾਹਰਾ ਦਿੱਤਾ:-

*ਜੇ ਜੀਵੈ ਪਤਿ ਲਥੀ ਜਾਇ ਸਭੁ ਹਰਾਮੁ ਜੇਤਾ ਕਿਛੁ ਖਾਇ॥* (ਪੰਨਾ ੧੪੨)

ਇਸ ਦਾ ਨਤੀਜਾ ਹੀ ਸੀ ਕਿ ਪੱਛਮੀ ਹਮਲਾਵਰਾਂ, ਅਬਦਾਲੀ, ਨਾਦਰਸ਼ਾਹ ਆਦਿਕ ਲੁਟੇਰਿਆਂ ਜ਼ਰਵਾਣਿਆਂ ਨਾਲ ਪਹਿਲੀ ਟੱਕਰ ਸਿੱਖਾਂ ਨੇ ਲਈ। ਇੱਥੋਂ ਤਕ ਕਿ ਉਹ ਹਮਲਾਵਰ ਜੋ ਭਾਰਤ ਦੀ ਧਰਤੀ ਨੂੰ ਆਪਣੀ ਰਖੇਲ ਸਮਝਦੇ ਸਨ ਅਤੇ ਜਦ ਚਾਹੁੰਦੇ ਨੋਚ ਲੈਂਦੇ ਅਤੇ ਇੱਥੋਂ ਦੇ ਧਨ ਦੌਲਤ, ਬਹੂ ਬੇਟੀਆਂ ਨੂੰ ਲੁੱਟ ਕੇ ਗਜ਼ਨੀ ਦੇ ਬਜ਼ਾਰਾ ਵਿਚ ਨਿਲਾਮ ਕਰਦੇ ਸਨ। ਪਰ ਪੰਜਾਬ ਅੰਦਰ ਸਿੱਖ ਇਕ ਲੋਹੇ ਦੀ ਦਵਾਰ ਬਣ ਕੇ ਖੜੇ ਹੋ ਗਏ ਅਤੇ ਉਨ੍ਹਾਂ ਹਮਲਾਵਰਾਂ ਦਾ ਐਸਾ ਮੂੰਹ ਭੰਨਿਆ ਕਿ ਦੁਬਾਰਾ ਉਨ੍ਹਾਂ ਭਾਰਤ ਵੱਲ ਅੱਖ ਚੁੱਕ ਕੇ ਦੇਖਣ ਦਾ ਹੀਆ ਨਾ ਕੀਤਾ।ਉਹ ਜਰਵਾਣੇ ਫਿਰ ਭਾਰਤ

---

***F-19 A, G-8 Area, Hari nagar, New Delhi-110064, Mob. 9212202621**

ਉੱਪਰ ਹਮਲਾਵਰ ਬਣ ਕੇ ਭਾਰਤ ਦੀ ਇੱਜ਼ਤ ਆਬਰੂ ਲੁੱਟਣ ਨਹੀਂ ਆਏ। ਪਰ ਉਸ ਤੋਂ ਬਾਅਦ ਜੇਕਰ ਆਏ ਤਾਂ ਇੱਥੇ ਕੇਵਲ ਮਜਦੂਰੀ ਕਰਨ ਦੀ ਖਾਤਰ ਹੀ। ਇਸ ਤਰ੍ਹਾਂ ਸਿੱਖਾਂ ਨੇ ਭਾਰਤ ਨੂੰ ਪੱਛਮੀ ਜਰਵਾਨਿਆਂ ਦੀ ਗੁਲਾਮੀ ਤੋਂ ਅਜ਼ਾਦ ਕਰਵਾਇਆ ਅਤੇ ਭਾਰਤ ਦੀ ਇੱਜ਼ਤ ਆਬਰੂ ਨੂੰ ਦੁਬਾਰਾ ਕਾਇਮ ਕੀਤਾ। ਪੰਜਾਬ, ਕਸ਼ਮੀਰ, ਦਰਾ ਖੈਬਰ ਤਕ ਇੱਕ ਅਜ਼ਾਦ ਭਾਰਤੀ ਰਾਜ ਕਇਮ ਕੀਤਾ ( ਵੈਸੇ ਇਸ ਤੋਂ ਪਹਿਲੇ ਵੀ ਬਾਬਾ ਗੁਰਬਖਸ਼ ਸਿੰਘ (ਬਾਬਾ ਬੰਦਾ ਸਿੰਘ ਬਹਾਦਰ) ਦੀ ਅਗਵਾਈ ਥੱਲੇ ਸਿੱਖ ਅਜ਼ਾਦ ਰਾਜ ਦੀ ਸਥਾਪਨਾ ਕੁਝ ਸਮੇਂ ਲਈ ਕਰ ਚੁੱਕੇ ਸਨ)। ਪਰ ਅਫਸੋਸ ਐਸੇ ਬਿਖੜੇ ਸਮੇਂ ਵੀ ਕਿਸੇ ਹੋਰ ਭਾਰਤੀ ਤਾਕਤ ਜਾਂ ਫਿਰਕੇ ਨੇ ਸਿੱਖਾਂ ਦਾ ਸਾਥ ਨਹੀਂ ਦਿੱਤਾ। ਨਹੀਂ ਤੇ ਸ਼ਾਇਦ ਅੱਜ ਤੋਂ ਦੋ ਢਾਈ ਸੌ ਸਾਲ ਪਹਿਲੇ ਹੀ ਭਾਰਤ ਪੂਰਨ ਤੌਰ ਤੇ ਅਜ਼ਾਦ ਹੋ ਜਾਂਦਾ।

ਇਸ ਤੋਂ ਬਾਅਦ ਭਾਰਤ ਦੇ ਨਕਸ਼ੇ ਉੱਪਰ ਅੰਗਰੇਜ਼ੀ ਹਕੂਮਤ ਆਈ। ਉਹ ਅੰਗਰੇਜ਼ੀ ਹਕੂਮਤ ਜਿਸ ਦਾ ਸੂਰਜ ਕਦੇ ਨਹੀਂ ਸੀ ਡੁੱਬਦਾ, ਪੰਜਾਬ ਉਪਰ ਸਭ ਤੋਂ ਬਾਅਦ ਕਾਬਜ਼ ਹੋ ਸਕੀ। ਸਿੱਖਾਂ ਨੇ ਅੰਗਰੇਜ਼ੀ ਹਕੂਮਤ ਨਾਲ ਪੂਰੀ-ਪੂਰੀ ਟੱਕਰ ਲਈ ਅਤੇ ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਰੱਖਣ ਲਈ ਹੀ ਨਹੀ ਬਲਕਿ ਪੂਰੇ ਹਿੰਦੁਸਤਾਨ ਵਿੱਚੋਂ ਬਾਹਰ ਕੱਢਣ ਲਈ ਵੀ ਸਿੱਖ ਆਖਰੀ ਦਮ ਤਕ ਲੜੇ। ਪਰ ਕਾਸ਼! ਪੂਰੇ ਹਿੰਦੁਸਤਾਨ ਵਿੱਚੋਂ ਕੋਈ ਰਾਜਸੀ ਤਾਕਤ ਜਾਂ ਫਿਰਕਾ ਪੰਜਾਬ ਵਿਚ ਸਿੱਖ ਰਾਜ ਦੀ ਮਦਦ ਲਈ ਨਾ ਆਇਆ। ਇਸ ਦੇ ਉਲਟ ਪੰਜਾਬ ਨੂੰ ਗੁਲਾਮ ਬਣਾਉਣ ਖਾਤਰ, ਅੰਗਰੇਜ਼ਾਂ ਦੀ ਭਰਪੂਰ ਮਦਦ ਕੀਤੀ। (ਯਾਦ ਰਹੇ ਉਸ ਸਮੇਂ ਪੂਰੇ ਭਾਰਤ ਅੰਦਰ ਅੰਗਰੇਜ਼ਾਂ ਦੀ ਕੁੱਲ ਗਿਣਤੀ ਤਕਰੀਬਨ ਦੋ ਹਜ਼ਾਰ ਸੀ)। ਇਸ ਤਰ੍ਹਾਂ ਪੰਜਾਬ ਨੂੰ ਬਾਕੀ ਦੇਸ਼ ਵਾਂਗ ਹੀ ਗੁਲਾਮ ਬਣਾਉਣ ਵਿਚ ਸਹਾਇਕ ਬਣੇ। ਇਹ ਸੀ ਉਸ ਵਕਤ ਦੇ ਭਾਰਤੀ ਬਸ਼ਿੰਦਿਆਂ ਦਾ ਕਿਰਦਾਰ।

ਪਰ ਸਿੱਖ ਫਿਰ ਵੀ ਸ਼ਾਂਤ ਨਾ ਬੈਠੇ। ਪੂਰੇ ਹਿੰਦੁਸਤਾਨ ਵਿਚ ਸਭ ਤੋਂ ਪਹਿਲਾਂ ਅੰਗਰੇਜ਼ੀ ਹਕੂਮਤ ਵਿਰੁੱਧ ਅਜ਼ਾਦੀ ਦਾ ਬਿਗਲ ਵਜਾਉਣ ਵਾਲੇ ਸਿੱਖ ਹੀ ਸਨ। ਕਦੇ ਨਾਮਧਾਰੀ (ਕੂਕਾ) ਲਹਿਰ, ਕਦੇ ਭਾਈ ਮਾਹਾਰਾਜ ਸਿੰਘ ਦੀ ਅਗਵਾਈ ਵਿਚ, ਕਦੇ ਕਾਮਾਗਾਟਾ ਮਾਰੂ (ਗੁਰੂ ਨਾਨਕ ਜਹਾਜ) ਦਾ ਸਾਕਾ, ਕਦੇ ਗਦਰ ਪਾਰਟੀ ਬਣਾ ਕੇ, ਕਦੇ ਬੱਬਰ ਅਕਾਲੀ ਆਦਿਕ ਲਹਿਰਾਂ ਚਲਾ ਕੇ ਅੰਗਰੇਜ਼ੀ ਹਕੂਮਤ ਦੀ ਨੀਂਦ ਹਰਾਮ ਕੀਤੀ ਰੱਖੀ ਅਤੇ ਸ਼ਾਂਤੀ ਨਾਲ ਰਾਜ ਨਾ ਕਰਨ ਦਿੱਤਾ। ਇਸ ਤੋਂ ਬਾਅਦ ਚੱਲੀਆਂ ਲੋਕ ਲਹਿਰਾਂ ਵਿਚ ਜਿਵੇਂ ਜਲਿਆਂ ਵਾਲਾ ਬਾਗ ਦਾ ਸਾਕਾ, ਭਾਰਤ ਛੋੜੋ ਅੰਦੋਲਨ, ਅਕਾਲੀ ਲਹਿਰ, ਅਜ਼ਾਦ ਹਿੰਦ ਫੌਜ ਆਦਿਕ ਵਿਚ ਸਿੱਖ ਸਭ ਤੋਂ ਮੋਹਰੀ ਰਹੇ। ਅਜ਼ਾਦ ਹਿੰਦ ਫੌਜ ਨੂੰ ਕਇਮ ਕਰਨ ਵਾਲੇ ਸਿੱਖ ਹੀ ਸਨ ਅਤੇ ਉਸ ਦੀ ੪੨੦੦੦ ਦੀ ਨਫਰੀ ਵਿੱਚੋਂ ਕੇਵਲ ਸਿੱਖਾਂ ਦੀ ਗਿਣਤੀ ੨੮੦੦੦ ਸੀ। ਇੱਥੇ ਜ਼ਿਕਰ ਕਰਨਾ

ਯੋਗ ਹੋਏਗਾ ਕਿ ਭਾਰਤ ਨੂੰ ਅੰਗਰੇਜ਼ਾਂ ਦੇ ਚੁੰਗਲ ਤੋਂ ਛੁਡਾਉਣ ਲਈ ਸਭ ਤੋਂ ਪਹਿਲੇ ਅਜ਼ਾਦ ਹਿੰਦ ਫੌਜ ਜਨਰਲ ਮੋਹਨ ਸਿੰਘ ਦੀ ਅਗਵਾਈ ਵਿਚ ਸਿੱਖਾਂ ਨੇ ਕਾਇਮ ਕੀਤੀ ਸੀ। ਬਾਅਦ ਵਿਚ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਆਉਣ 'ਤੇ ਇਸ ਫੌਜ ਦੀ ਵਾਗਡੋਰ ਨੇਤਾ ਜੀ ਦੇ ਸਪੁਰਦ ਕਰ ਦਿੱਤੀ ਅਤੇ ਆਪ ਨੇਤਾ ਜੀ ਦੇ ਸਹਿਯੋਗੀ ਬਣ ਗਏ।

ਫਿਰਕੂ ਐਨਕ ਲਾਹ ਕੇ ਦੇਖਿਆ ਜਾਏ ਤਾਂ ਇਨ੍ਹਾਂ ਲੋਕ ਲਹਿਰਾਂ ਵਿਚ ਸਿੱਖਾਂ ਦੀ ਕੁਰਬਾਨੀ ੮੦% ਤੋਂ ਉੱਪਰ ਬਣਦੀ ਹੈ। ਜਦਕਿ ਉਸ ਸਮੇਂ ਸਿੱਖਾਂ ਦੀ ਆਪਣੀ ਅਬਾਦੀ ਪੂਰੇ ਹਿੰਦੁਸਤਾਨ ਦੇ ਬਨਿਸਬਤ ੧.੫੦% ਤੋਂ ਵੀ ਘੱਟ ਸੀ। ਸਿੱਖਾਂ ਦੀ ਦੇਸ਼ ਲਈ ਇਤਨੀ ਵੱਡੀ ਕੁਰਬਾਨੀ ਵਾਸਤੇ ਦੇਸ਼ ਵਾਸੀਆਂ ਨੂੰ ਸਿੱਖਾਂ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ। ਕੁਝ ਇਤਿਹਾਸਿਕ ਅੰਕੜੇ ਜੋ ਸਚਾਈ ਨੂੰ ਪੇਸ਼ ਕਰਦੇ ਹਨ, ਇਸ ਪ੍ਰਕਾਰ ਹਨ:-

**ਇਤਿਹਾਸਿਕ ਤੱਥ**

ਭਾਰਤ ਦੀ ਅਜ਼ਾਦੀ ਦੀ ਲੜਾਈ ਅਤੇ ਲੋਕ ਲਹਿਰਾਂ ਵਿਚ ਸਿੱਖਾਂ ਦਾ ਹਿੱਸਾ

| | ਕੁੱਲ | ਗੈਰ ਸਿੱਖ | ਸਿੱਖ |
|---|---|---|---|
| ਫਾਂਸੀ ਚੜ੍ਹੇ | ੧੨੧ | ੨੮ | ੯੩ |
| ਕਾਲੇ ਪਾਣੀ ਤੇ ਉਮਰ ਕੈਦ | ੨੬੪੬ | ੪੯੯ | ੨੧੪੭ |
| ਜਲ੍ਹਿਆਂ ਵਾਲ਼ਾ ਬਾਗ | ੧੩੦੦ | ੫੦੧ | ੭੯੯ |
| ਬਜ ਬਜ ਘਾਟ | ੧੧੩ | ੪੬ | ੬੭ |
| ਕੂਕੇ ਸ਼ਹੀਦ। | ੯੧ | ---- | ੯੧ |
| ਅਕਾਲੀ ਲਹਿਰ ਦੇ ਸ਼ਹੀਦ | ੫੦੦ | ---- | ੫੦੦ |
| ਅਜ਼ਾਦ ਹਿੰਦ ਫੌਜ | ੪੨੦੦੦ | ੧੪੦੦੦ | ੨੮੦੦੦ |

(ਬਾਨੀ ਜਨਰਲ ਮੋਹਨ ਸਿੰਘ)

ਪੰਦਰਾਂ ਅਗਸਤ,੧੯੪੭ ਨੂੰ ਭਾਰਤ ਦੀ ਅਜ਼ਾਦੀ ਦੇ ਸਮੇਂ ਬੜਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਕਰਵਾ ਕੇ ਸਿੱਖ ਪਾਕਿਸਤਾਨ ਤੋਂ ਭਾਰਤ ਆਏ। ਇਤਨੀ ਬਰਬਾਦੀ ਦੇ ਬਾਵਜੂਦ ਭਾਰਤ ਦਾ ਰੰਗ ਰੂਪ ਸਵਾਰਨ ਖਾਤਰ, ਸਿੱਖ ਕਿਸੇ ਤੋਂ ਪਿੱਛੇ ਨਹੀਂ ਰਹੇ। ਦਿਨ ਰਾਤ ਇੱਕ ਕਰ ਕੇ ਤੇ ਖੂਨ ਪਸੀਨਾ ਵਗਾ ਕੇ ਅਜ਼ਾਦ ਭਾਰਤ ਦਾ ਮੂੰਹ ਮੱਥਾ ਸਵਾਰਿਆ। ਚਾਹੇ ਉਹ ਹਰੀ ਕ੍ਰਾਂਤੀ ਸੀ ਜਾਂ ਫਿਰ ਚਿੱਟੀ ਕ੍ਰਾਂਤੀ। ਦਾਣੇ-ਦਾਣੇ ਤੋਂ ਮੁਹਤਾਜ ਭਾਰਤ ਨੂੰ ਅਨਾਜ ਵਿਚ ਆਤਮ ਨਿਰਭਰ ਹੀ ਨਹੀਂ ਕੀਤਾ ਬਲਕਿ ਅਨਾਜ ਨੂੰ ਬਰਾਮਦ ਕਰਨ ਦੇ ਕਾਬਲ ਬਣਾਉਣ ਵਿਚ ਸਿੱਖਾਂ ਦਾ ਯੋਗਦਾਨ ਸਭ ਤੋਂ ਵੱਧ ਹੈ। ਖਾਸ ਕਰ ਕੇ ਤਰਾਈ (ਯੂ.ਪੀ.) ਦੇ ਬੰਜਰ ਤੇ ਜੰਗਲੀ ਇਲਾਕਿਆਂ ਵਿਚ ਜੀਅ-ਤੋੜ ਮਿਹਨਤ ਨਾਲ ਖੇਤੀ ਕੀਤੀ ਅਤੇ ਵੱਡੇ ਪੈਮਾਨੇ ਵਿਚ ਅਨਾਜ ਦੀ

ਪੈਦਾਵਾਰ ਕੀਤੀ। ਇਸ ਤਰ੍ਹਾਂ ਜੰਗਲ ਅੰਦਰ ਮੰਗਲ ਕਰ ਦਿਖਾਇਆ। ੧੯੬੨, ੧੯੬੫, ੧੯੭੧ ਦੀਆਂ ਪਾਕਿਸਤਾਨ,ਚੀਨ ਨਾਲ ਲੜਾਈਆਂ ਵਿਚ ਵੀ ਸਿੱਖ ਫੌਜਾਂ ਅਤੇ ਸਿੱਖ ਵੱਸੋਂ ਦਾ ਬਾਕੀਆਂ ਦੇ ਮੁਕਾਬਲੇ ਸਭ ਤੋਂ ਵੱਧ ਯੋਗਦਾਨ (Contribution) ਹੈ। ਕਸ਼ਮੀਰ ਨੂੰ ਭਾਰਤ ਨਾਲ ਜੋੜਨ ਦਾ ਸਿਹਰਾ ਵੀ ਸਿੱਖ ਫੌਜਾਂ ਨੂੰ ਜਾਂਦਾ ਹੈ। ਇਹ ਸਭ ਕੁਝ ਕਿਉਂ ਕੀਤਾ? ਸਿੱਖਾਂ ਨੇ ਭਾਰਤ ਨੂੰ ਆਪਣੀ ਜਨਮ ਭੂਮੀ ਤੇ ਵਤਨ ਸਮਝਿਆ ਅਤੇ ਇਸ ਦਾ ਕੱਦ ਕਾਠ ਉੱਚਾ ਕਰਨ ਵਿਚ ਆਪਣਾ ਫਰਜ਼ ਤੇ ਮਾਨ।

ਦੇਸ਼ ਦੀ ਰੀੜ ਦੀ ਹੱਡੀ, ਢੋਆ ਢੁਆਈ ਤੇ ਆਵਾਜਾਈ ਦੇ ਸਾਧਨਾਂ ਨੂੰ ਦੇਸ਼ ਦੇ ਕੋਨੇ-ਕੋਨੇ ਵਿਚ ਵਿਛਾਉਣ ਵਿਚ ਵੀ ਜਿਸ ਤਰ੍ਹਾਂ ਸਿੱਖਾਂ ਨੇ ਉਤਸ਼ਾਹ ਅਤੇ ਲਗਨ ਨਾਲ ਮਿਹਨਤ ਕੀਤੀ, ਇਹ ਇੱਕ ਆਪਣੇ ਆਪ ਵਿਚ ਕ੍ਰਿਸ਼ਮਾ ਹੈ।

ਪਰ ਦੁੱਖ ਹੁੰਦਾ ਹੈ ਕਿ ਬਾਕੀਆਂ ਦੇ ਮੁਕਾਬਲੇ ਸਿੱਖਾਂ ਦੀਆਂ ਵੱਧ ਕੁਰਬਾਨੀਆਂ ਨੂੰ ਅੱਖੋਂ ਪਰੋਖੇ ਕੀਤਾ ਜਾ ਰਿਹਾ ਹੈ। ਇਤਿਹਾਸਿਕ ਕਿਤਾਬਾਂ ਵਿਚ ਤੱਥਾਂ ਨੂੰ ਤਰੋੜ-ਮਰੋੜ ਕੇ ਪੇਸ਼ ਕੀਤਾ ਜਾ ਰਿਹਾ ਹੈ ਤਾਂ ਕਿ ਸਿੱਖਾਂ ਦੀ ਅਹਿਮੀਅਤ ਨੂੰ ਛੁਟਾਇਆ ਜਾ ਸਕੇ। ਕਿੰਨੀ ਚੰਗੀ ਗੱਲ ਹੁੰਦੀ ਕਿ ਅਜ਼ਾਦੀ ਤੋਂ ਬਾਅਦ ਭਾਰਤ ਵਿਚ ਸਿੱਖਾਂ ਦੇ ਪੰਜ ਸੌ ਸਾਲ ਦੇ ਲੰਬੇ ਸੰਘਰਸ਼ ਨੂੰ ਯਾਦ ਰੱਖਿਆ ਜਾਂਦਾ ਅਤੇ ਉਨ੍ਹਾਂ ਦਾ ਬਣਦਾ ਪੂਰਾ-ਪੂਰਾ ਮਾਣ, ਸਤਿਕਾਰ ਦਿੱਤਾ ਜਾਂਦਾ।

*"ਅਗਰ ਸ਼ਾਮਲ ਹੋ ਨ ਕਿੱਸਾ ਹਮਾਰਾ, ਤੁਮ੍ਹਾਰੀ ਦਾਸਤਾਂ ਕੁਝ ਭੀ ਨਹੀ।"*

---

**ਪੰਡਤ ਤਾਰਾ ਸਿੰਘ ਨਿਰੋਤਮ. . .** (ਸਫ਼ਾ ੪੭ ਦਾ ਬਾਕੀ ਹਿੱਸਾ)

ਸੰਸਕ੍ਰਿਤ ਭਾਸ਼ਾ ਦੀ ਸ਼ਬਦਾਵਲੀ ਬੜੀ ਅਮੀਰ ਹੈ। ਜਿਸ ਕਾਰਨ ਇਕ ਸ਼ਬਦ ਦੇ ਬੇਅੰਤ, ਪਰਿਆਇਵਾਚੀ ਸ਼ਬਦ ਉਪਲਬਧ ਹਨ। ਪੰਡਤ ਜੀ ਸੰਸਕ੍ਰਿਤ ਦੇ ਪਰਮ ਗਿਆਤਾ ਸਨ ਜਿਸ ਕਾਰਨ ਕਈ ਥਾਈਂ ਇਕ ਸ਼ਬਦ ਦੇ ਇਕ ਤੋਂ ਵੱਧ ਅਰਥ ਆਪ ਨੇ ਦਿੱਤੇ ਹਨ। ਪ੍ਰਮਾਣ ਲਈ ਦੇਖੋ ਸ਼ਬਦ 'ਸਾਰੰਗ'। ਇਸੇ ਤਰ੍ਹਾਂ ਆਪ ਨੇ ਕਈ ਵਿਸ਼ਿਆਂ ਬਾਰੇ ਆਮ ਗਿਆਨ ਪ੍ਰਦਾਨ ਕੀਤਾ ਹੈ। ਜਿਵੇਂ ਸਿੰਘਾਸਣ, ਮਹਲ, ਨਦੀ, ਰਸਾਇਣ, ਕਲਾ, ਹਰਿਸਰ, ਚਾਰਵਾਕ ਆਦਿ।

'ਗੁਰੁ ਗਿਰਾਰਥ ਕੋਸ਼' ਕੇਵਲ ਕੋਸ਼ ਨਹੀਂ ਸਗੋਂ ਗਿਆਨ-ਕੋਸ਼ ਹੈ ਜਿਸ ਵਿਚ ਵਿਭਿੰਨ ਵਿਸ਼ਿਆਂ ਬਾਰੇ ਵਿਸਤ੍ਰਿਤ ਗਿਆਨ ਪ੍ਰਦਾਨ ਕੀਤਾ ਗਿਆ ਹੈ ਜਿਸ ਤੋਂ ਪ੍ਰਭਾਵਿਤ ਹੋ ਕੇ ਭਾਈ ਕਾਨ੍ਹ ਸਿੰਘ ਨਾਭਾ ਨੇ ਸ੍ਰੀ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦੀ ਰਚਨਾ ਕੀਤੀ ਸੀ। ਇਹ ਅਦੁੱਤੀ ਕੋਸ਼ ਗੁਰਬਾਣੀ ਦੀ ਕੋਸ਼ਕਾਰੀ ਵਿਚ ਅਹਿਮ ਸਥਾਨ ਦਾ ਅਧਿਕਾਰੀ ਹੈ।

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

-ਮਨਮੋਹਨ ਕੌਰ*

## ਜ਼ਿਲ੍ਹਾ ਸੰਗਰੂਰ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਰਾਜੋਮਾਜਰਾ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਧੂਰੀ ਦੇ ਪਿੰਡ ਰਾਜੋਮਾਜਰਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਗੁਰੂ ਸਾਹਿਬ ਮਾਛੀਵਾੜੇ ਵੱਲੋਂ ਆਉਂਦੇ ਹੋਏ ਇੱਥੇ ਪਧਾਰੇ ਸਨ ਅਤੇ ਇਸ ਤੋਂ ਅੱਗੇ ਇੱਥੋਂ ਦੀ ਵਸਨੀਕ ਮਾਈ ਭੱਟੀ ਦੇ ਪੁੱਤਰ ਗੁਰੂ ਸਾਹਿਬ ਨੂੰ ਪਲੰਘ 'ਤੇ ਬਿਠਾ ਕੇ ਕਮਾਲਪੁਰ ਤਕ ਛੱਡਣ ਗਏ ਸਨ। ਗੁਰਦੁਆਰਾ ਸਾਹਿਬ ਦੀ ਪਹਿਲੀ ਇਮਾਰਤ ਦਾ ਨਿਰਮਾਣ ਮਹਾਰਾਜਾ ਕਰਮ ਸਿੰਘ ਪਟਿਆਲੇ ਵਾਲਿਆਂ ਅਤੇ ਬਾਅਦ ਵਿਚ ਸੰਤ ਅਤਰ ਸਿੰਘ ਮਸਤੂਆਣਾ ਵਾਲਿਆਂ ਨੇ ਕੀਤਾ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਅਲੀਸ਼ੇਰ :** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਿੰਡ ਪੰਧੇਰ ਤੋਂ ਚੱਲ ਕੇ ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਲਹਿਰਾ ਦੇ ਪਿੰਡ ਅਲੀਸ਼ੇਰ ਵਿਖੇ ਪਹੁੰਚੇ ਸਨ। ਗੁਰੂ ਸਾਹਿਬ ਜੀ ਦੇ ਇੱਥੇ ਪਹੁੰਚਣ 'ਤੇ ਪਿੰਡ ਦੀ ਸੰਗਤ ਗੁੜ ਦੀ ਭੇਲੀ ਤੇ ਇਕ ਰੁਪਿਆ ਭੇਟਾ ਲੈ ਕੇ ਆਪ ਜੀ ਦੇ ਦਰਸ਼ਨਾਂ ਨੂੰ ਅੱਗੇ ਹੋ ਕੇ ਮਿਲਣ ਆਈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਇਕ ਰਾਤ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਕ ਬੇਰੀ ਦਾ ਦਰੱਖਤ ਅੱਜ ਵੀ ਮੌਜੂਦ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਸ਼ਾਹਪੁਰ ਕਲਾਂ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਸੁਨਾਮ ਦੇ ਪਿੰਡ ਸ਼ਾਹਪੁਰ ਕਲਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵੇ ਦੀ ਪ੍ਰਚਾਰ ਫੇਰੀ ਦੌਰਾਨ ਇੱਥੇ ਆਏ ਸਨ। ਮਾਲਵਾ ਸਿੱਖ ਇਤਿਹਾਸ ਅਨੁਸਾਰ ਪਹਿਲਾਂ ਇੱਥੇ ਕੇਵਲ ਮੰਜੀ ਸਾਹਿਬ ਸੁਸ਼ੋਭਿਤ ਸੀ ਪਰ ਸੰਮਤ ੧੯੮੦ ਤੋਂ ਬਾਅਦ ਨਗਰ ਵਾਸੀਆਂ ਨੇ ਇੱਥੇ ਗੁਰਦੁਆਰਾ ਸਾਹਿਬ ਦੀ ਸੁੰਦਰ ਇਮਾਰਤ ਦੀ ਉਸਾਰੀ ਕਰਵਾਈ।

**ਗੁਰਦੁਆਰਾ ਝਿੜਾ ਸਾਹਿਬ, ਕਾਂਝਲਾ :** ਜ਼ਿਲ੍ਹਾ ਸੰਗਰੂਰ ਦੇ ਬਲਾਕ ਧੂਰੀ ਵਿਚ ਪਿੰਡ

*# ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਕਾਂਝਲਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪਿੰਡ ਦੇ ਲੋਕਾਂ ਦੀ ਸ਼ਰਧਾ-ਭਾਵਨਾ ਤੋਂ ਖੁਸ਼ ਹੋ ਕੇ ਉਨ੍ਹਾਂ ਨੂੰ ਰੋਗ ਮੁਕਤ ਕੀਤਾ ਸੀ। ਇੱਥੇ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਝਿੜਾ ਸਾਹਿਬ ਸੁਸ਼ੋਭਿਤ ਹੈ। 'ਮਹਾਨ ਕੋਸ਼' ਅਨੁਸਾਰ ਗੁਰਦੁਆਰੇ ਨਾਲ ੨੦ ਵਿਘੇ ਜ਼ਮੀਨ ਪਿੰਡ ਵੱਲੋਂ ਅਤੇ ੭੦ ਵਿਘੇ ਜ਼ਮੀਨ ਮਾਈ ਬਿਸ਼ਨ ਕੌਰ ਵੱਲੋਂ ਲਾਈ ਗਈ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਫੱਗੂਵਾਲਾ :** ਜ਼ਿਲ੍ਹਾ ਅਤੇ ਤਹਿਸੀਲ ਸੰਗਰੂਰ ਦੇ ਪਿੰਡ ਫੱਗੂਵਾਲਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵਾ ਪ੍ਰਚਾਰ ਫੇਰੀ ਦੌਰਾਨ ਇੱਥੇ ਆਏ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਅਕਾਲ ਬੁੰਗਾ, ਨਾਗਰਾ :** ਜ਼ਿਲ੍ਹਾ ਅਤੇ ਤਹਿਸੀਲ ਸੰਗਰੂਰ ਵਿਚ ਭਵਾਨੀਗੜ੍ਹ-ਸਮਾਣਾ ਮਾਰਗ ਤੋਂ ਇਕ ਕਿਲੋਮੀਟਰ ਦੀ ਦੂਰੀ 'ਤੇ ਪਿੰਡ ਨਾਗਰਾ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਿੰਡ ਫੱਗੂਵਾਲ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਮੂਲੋਵਾਲ:** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਧੂਰੀ ਦੇ ਪਿੰਡ ਮੂਲੋਵਾਲ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਕਾਂਝਲਾ ਤੋਂ ਚੱਲ ਕੇ ਇੱਥੇ ਪਹੁੰਚੇ ਸਨ। ਲੋਕ-ਰਵਾਇਤ ਅਨੁਸਾਰ ਗੁਰੂ ਜੀ ਦੀ ਨਦਰ ਨਾਲ ਇੱਥੋਂ ਦਾ ਖਾਰਾ ਪਾਣੀ ਮਿੱਠਾ ਹੋਇਆ ਸੀ। ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਮਹਾਰਾਜਾ ਕਰਮ ਸਿੰਘ ਪਟਿਆਲੇ ਵਾਲਿਆਂ ਨੇ ਕਰਵਾਇਆ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਗੰਢੂਆਂ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਸੁਨਾਮ ਦੇ ਪਿੰਡ ਗੰਢੂਆਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਗੋਬਿੰਦਪੁਰਾ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਧੂਰੀ ਦੇ ਪਿੰਡ ਗੋਬਿੰਦਪੁਰਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਵੀ ਪ੍ਰਾਪਤ ਹੈ। ਮਾਲਵਾ ਸਿੱਖ

ਇਤਿਹਾਸ ਅਨੁਸਾਰ ਗੁਰੂ ਸਾਹਿਬ ਇਸ ਪਿੰਡ ਵਿਚ ਇਕ ਰਾਤ ਠਹਿਰੇ ਸਨ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਆਲੋਅਰਖ:** ਜ਼ਿਲ੍ਹਾ ਅਤੇ ਤਹਿਸੀਲ ਸੰਗਰੂਰ ਦੇ ਪਿੰਡ ਆਲੋਅਰਖ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਗੁਣੀਕੇ ਤੋਂ ਆ ਕੇ ਇੱਥੇ ਇਕ ਬੋਹੜ ਦੇ ਦਰੱਖਤ ਹੇਠ ਬਿਰਾਜੇ ਸਨ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਨੌਵੀਂ, ਗਾਗਾ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਲਹਿਰਾ ਦੇ ਪਿੰਡ ਗਾਗਾ ਦਿਹਾਤੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਇਕ ਢਾਬ ਦੇ ਕਿਨਾਰੇ ਇਕ ਰਾਤ ਬਿਰਾਜੇ ਸਨ। ਇੱਥੋਂ ਚੱਲ ਕੇ ਗੁਰੂ ਸਾਹਿਬ ਗੁਰਨੇ ਕਲਾਂ ਪਹੁੰਚੇ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਗੁਰਨੇ :** ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੀ ਤਹਿਸੀਲ ਲਹਿਰਾ ਵਿਚ ਪਿੰਡ ਗੁਰਨੇ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਭਿੱਖੀ ਤੋਂ ਚੱਲ ਕੇ ਆਏ ਅਤੇ ਇਸ ਪਿੰਡ ਵਿਚ ਤਿੰਨ ਦਿਨ ਠਹਿਰੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਅਕੋਈ :** ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੇ ਪਿੰਡ ਅਕੋਈ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਪਿੰਡ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਦਿੜ੍ਹਬਾ :** ਜ਼ਿਲ੍ਹਾ ਸੰਗਰੂਰ ਦੀ ਸਬ-ਤਹਿਸੀਲ ਦਿੜ੍ਹਬਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਛੋਹ ਦਾ ਮਾਣ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਇੱਥੇ ਇਕ ਤਲਾਅ ਦੇ ਕਿਨਾਰੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਕਣਕਵਾਲ ਭੰਗੂਆਂ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਸੁਨਾਮ ਦੇ ਪਿੰਡ ਕਣਕਵਾਲ ਭੰਗੂਆਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵਾ ਪ੍ਰਚਾਰ ਫੇਰੀ ਦੌਰਾਨ ਇੱਥੇ ਪਧਾਰੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਮਕਰੋੜ ਸਾਹਿਬ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਮੂਣਕ ਦੇ ਨਗਰ ਮਕਰੋੜ ਸਾਹਿਬ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਧਮਧਾਨ

ਜਾਂਦੇ ਸਮੇਂ ਰਸਤੇ ਵਿਚ ਇੱਥੇ ਠਹਿਰੇ ਸਨ। ਇੱਥੇ ਹੀ ਪਿੰਡ ਗਾਗਾ ਦੀ ਸੰਗਤ ਨੇ ਆ ਕੇ ਆਪ ਜੀ ਕੋਲੋਂ ਆਪਣੀ ਭੁੱਲ ਬਖ਼ਸ਼ਾਈ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਮੂਣਕ :** ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਮੂਣਕ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਦਾ ਮਾਣ ਪ੍ਰਾਪਤ ਹੈ। ਗੁਰੂ ਸਾਹਿਬ ਲਹਿਲ ਕਲਾਂ ਤੋਂ ਚੱਲ ਕੇ ਇੱਥੇ ਪਹੁੰਚੇ ਸਨ। ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਕਿਲ੍ਹੇ ਦੇ ਨਜ਼ਦੀਕ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਭਵਾਨੀਗੜ੍ਹ:** ਜ਼ਿਲ੍ਹਾ ਸੰਗਰੂਰ ਦੀ ਸਬ-ਤਹਿਸੀਲ ਭਵਾਨੀਗੜ੍ਹ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਅਸਾਮ ਦੇ ਰਾਜੇ ਦੀ ਬੇਨਤੀ ਪ੍ਰਵਾਨ ਕਰ ਕੇ ਸ੍ਰੀ ਅਨੰਦਪੁਰ ਸਾਹਿਬ ਤੋਂ ਮਾਲਵੇ ਦੇ ਰਸਤੇ ਅਸਾਮ ਜਾਂਦੇ ਹੋਏ ਗੁਣੀਕੇ, ਆਲੋਅਰਖ ਹੁੰਦੇ ਹੋਏ ਇੱਥੇ ਠਹਿਰੇ ਸਨ। ਇੱਥੇ ਦੋ ਦਿਨ ਬਿਰਾਜਣ ਤੋਂ ਬਾਅਦ ਗੁਰੂ ਸਾਹਿਬ ਫੱਗੂਵਾਲ ਅਤੇ ਘਨੌਰ ਵੱਲ ਚਲੇ ਗਏ।

## ਜ਼ਿਲ੍ਹਾ ਬਰਨਾਲਾ

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਨੌਵੀਂ, ਹੰਡਿਆਇਆ :** ਜ਼ਿਲ੍ਹਾ ਬਰਨਾਲਾ ਦੇ ਨਗਰ ਹੰਡਿਆਇਆ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਦੋ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ: ਗੁਰਦੁਆਰਾ ਸ੍ਰੀ ਕੱਚਾ ਗੁਰੂਸਰ ਸਾਹਿਬ ਅਤੇ ਗੁਰਦੁਆਰਾ ਸ੍ਰੀ ਪੱਕਾ ਗੁਰੂਸਰ ਸਾਹਿਬ। ਮਾਲਵਾ ਸਿੱਖ ਇਤਿਹਾਸ ਅਨੁਸਾਰ ਗੁਰੂ ਸਾਹਿਬ ਪਿੰਡ ਸੇਖੇ ਤੋਂ ਚੱਲ ਕੇ ਇੱਥੇ ਇਕ ਬੋਹੜ ਦੇ ਦਰੱਖਤ ਥੱਲੇ ਬਿਰਾਜੇ ਸਨ। ਇੱਥੇ ਜਿਸ ਅਸਥਾਨ 'ਤੇ ਗੁਰੂ ਸਾਹਿਬ ਸਭ ਤੋਂ ਪਹਿਲਾਂ ਬਿਰਾਜੇ, ਉਸ ਨੂੰ ਗੁਰਦੁਆਰਾ ਸ੍ਰੀ ਪੱਕਾ ਗੁਰੂਸਰ ਸਾਹਿਬ ਕਿਹਾ ਜਾਂਦਾ ਹੈ। ਗੁਰੂ ਸਾਹਿਬ ਜੀ ਦੇ ਵਾਪਸ ਜਾਣ 'ਤੇ ਇਕ ਬਜ਼ੁਰਗ ਬੀਬੀ ਆਪ ਜੀ ਦਰਸ਼ਨਾਂ ਲਈ ਆਪ ਜੀ ਦੇ ਪਿੱਛੇ-ਪਿੱਛੇ ਪਿੰਡ ਦੇ ਬਾਹਰ ਤਕ ਆਈ ਜਿੱਥੇ ਉਸ ਨੇ ਆਪ ਜੀ ਦੀ ਕੱਚੇ ਦੁੱਧ ਨਾਲ ਸੇਵਾ ਕੀਤੀ, ਉੱਥੇ ਗੁਰਦੁਆਰਾ ਸ੍ਰੀ ਕੱਚਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਮਹਾਰਾਜਾ ਕਰਮ ਸਿੰਘ ਜੀ ਪਟਿਆਲੇ ਵਾਲਿਆਂ ਨੇ ਕਰਵਾਇਆ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਨੌਵੀਂ, ਫਰਵਾਹੀ :** ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਦੇ ਪਿੰਡ ਫਰਵਾਹੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਿਸ ਅਸਥਾਨ

'ਤੇ ਬਿਰਾਜੇ ,ਉੱਥੇ ਆਪ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇਸ ਅਸਥਾਨ 'ਤੇ ਇਕ ਰਾਤ ਠਹਿਰੇ ਸਨ। ਰਿਆਸਤ ਪਟਿਆਲਾ ਵੱਲੋਂ ਗੁਰਦੁਆਰਾ ਸਾਹਿਬ ਦੇ ਨਾਂ ਨਾਲ ੩੫ ਏਕੜ ਜ਼ਮੀਨ ਲੱਗੀ ਹੋਈ ਹੈ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਪੰਧੇਰ :** ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਦੇ ਪਿੰਡ ਪੰਧੇਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਮੌੜ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਨੇ ਜਿੱਥੇ ਆਪਣਾ ਘੋੜਾ ਠਹਿਰਾਇਆ ਉੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੋਂ ਚੱਲ ਕੇ ਗੁਰੂ ਸਾਹਿਬ ਅਲੀਸ਼ੇਰ ਵਿਖੇ ਗਏ ਸਨ। ਰਿਆਸਤ ਨਾਭਾ ਵੱਲੋਂ ਗੁਰਦੁਆਰਾ ਸਾਹਿਬ ਦੇ ਨਾਂ ੫੦ ਏਕੜ ਜ਼ਮੀਨ ਲੱਗੀ ਹੋਈ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਅੜੀਸਰ ਸਾਹਿਬ ਪਾਤਸ਼ਾਹੀ ਨੌਵੀਂ, ਧੌਲਾ :** ਮਾਲਵਾ ਸਿੱਖ ਇਤਿਹਾਸ ਅਨੁਸਾਰ ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਦੇ ਪਿੰਡ ਧੌਲਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਇੱਥੇ ਕਿਸੇ ਮੁਸਲਮਾਨ ਦੇ ਤੰਬਾਕੂ ਦੇ ਖੇਤ ਹੋਣ ਕਰਕੇ ਗੁਰੂ ਜੀ ਦਾ ਘੋੜਾ ਅੱਗੇ ਜਾਣ ਤੋਂ ਅੜ ਗਿਆ ਸੀ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਅੜੀਸਰ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇੱਥੋਂ ਅੱਗੇ ਗੁਰੂ ਜੀ ਸੋਹੀਆਣਾ ਸਾਹਿਬ ਵੱਲ ਚੱਲ ਪਏ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਨੌਵੀਂ, ਸੇਖਾ:** ਜ਼ਿਲ੍ਹਾ ਅਤੇ ਤਹਿਸੀਲ ਬਰਨਾਲਾ ਦੇ ਪਿੰਡ ਸੇਖਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮੂਲੋਵਾਲ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਮਾਲਵਾ ਸਿੱਖ ਇਤਿਹਾਸ ਅਨੁਸਾਰ ਇੱਥੇ ਗੁਰੂ ਸਾਹਿਬ ਜੀ ਨੂੰ ਭੜਵਾਲ ਦੀ ਇਕ ਮਾਈ ਨੇ ਪ੍ਰੇਮ ਨਾਲ ਦੁੱਧ ਛਕਾਉਣ ਦੀ ਸੇਵਾ ਕਰ ਕੇ ਆਪਣੇ ਭਰਾ ਤਿਲੋਕੇ ਦੇ ਗੁਨਾਹ ਬਖ਼ਸ਼ਾਏ ਸਨ। ਗੁਰੂ ਸਾਹਿਬ ਇਸ ਥਾਂ 'ਤੇ ਦੋ ਦਿਨ ਬਿਰਾਜ ਕੇ ਕੱਟੂ ਲਈ ਚੱਲ ਪਏ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਨੌਵੀਂ, ਕੱਟੂ :** ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਦੇ ਪਿੰਡ ਕੱਟੂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਜਦੋਂ ਆਪ ਜੀ ਇੱਥੇ ਆਏ ਤਾਂ ਉਸ ਸਮੇਂ ਆਪ ਜੀ ਨਾਲ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਤੋਂ ਇਲਾਵਾ ਹੋਰ ਵੀ ਸੰਗਤਾਂ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ 'ਕਾਹੇ

ਰੇ ਬਨ ਖੋਜਨ ਜਾਈ' ਸ਼ਬਦ ਉਚਾਰਿਆ ਸੀ।

**ਗੁਰਦੁਆਰਾ ਸਾਹਿਬ ਘਨੌਰ ਜੱਟਾਂ :** ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਸੁਨਾਮ ਦੇ ਪਿੰਡ ਘਨੌਰ ਜੱਟਾਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਟਿੱਬੀ ਸਾਹਿਬ ਪਾਤਸ਼ਾਹੀ ਨੌਵੀਂ, ਤਪਾ :** ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਗੁਰਦੁਆਰਾ ਟਿੱਬੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਗੁਰਦੁਆਰਾ ਸਾਹਿਬ ਦੀ ਪੁਰਾਣੀ ਇਮਾਰਤ ਦਾ ਨਿਰਮਾਣ ਮਹਾਰਾਜਾ ਕਰਮ ਸਿੰਘ ਪਟਿਆਲੇ ਵਾਲਿਆਂ ਨੇ ਕਰਵਾਇਆ ਸੀ।

**ਗੁਰਦੁਆਰਾ ਸੋਹੀਆਣਾ ਸਾਹਿਬ, ਸੋਹੀਆਣਾ :** ਜ਼ਿਲ੍ਹਾ ਬਰਨਾਲਾ ਦੇ ਪਿੰਡ ਸੋਹੀਆਣਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਹੰਡਿਆਏ ਤੋਂ ਚੱਲ ਕੇ ਧੌਲੇ ਹੁੰਦੇ ਹੋਏ ਇਸ ਪਿੰਡ ਵਿਖੇ ਆਏ। ਇੱਥੇ ਗੁਰੂ ਸਾਹਿਬ ਜੀ ਨੇ ਦੁਪਹਿਰ ਕੱਟ ਕੇ ਅਰਾਮ ਕੀਤਾ। ਗੁਰੂ ਸਾਹਿਬ ਜੀ ਨੇ ਕਰੀਰ ਦੇ ਜਿਸ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ, ਉਹ ਅੱਜ ਵੀ ਮੌਜੂਦ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸੋਹੀਆਣਾ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਬਾਬਾ ਹਰਬੰਸ ਸਿੰਘ ਜੀ ਦਿੱਲੀ ਵਾਲਿਆਂ ਨੇ ਕਰਵਾਇਆ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਢਿੱਲਵਾਂ :** ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਦੇ ਪਿੰਡ ਢਿੱਲਵਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਿਸ ਅਸਥਾਨ 'ਤੇ ਬਿਰਾਜੇ, ਉੱਥੇ ਆਪ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵਾ ਫੇਰੀ ਦੌਰਾਨ ਪਿੰਡ ਹੰਡਿਆਇਆ ਤੋਂ ਚੱਲ ਕੇ ਧੌਲਾਂ ਅਤੇ ਸੋਹੀਆਣਾ ਸਾਹਿਬ ਤੋਂ ਹੁੰਦੇ ਹੋਏ ਇੱਥੇ ਬਿਰਾਜੇ ਸਨ। ਇੱਥੇ ਗੁਰੂ ਜੀ ਨੇ ਪਾਣੀ ਦੀ ਸਮੱਸਿਆ ਨੂੰ ਦੂਰ ਕਰਨ ਲਈ ਖੂਹ ਖੁਦਵਾਇਆ ਸੀ। ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਉੱਪਲੀ :** ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਦੇ ਪਿੰਡ ਉੱਪਲੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਗੁਰੂ ਸਾਹਿਬ ਦਿੱਲੀ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। (ਚਲਦਾ...)

---

# ਭਗਤ ਪੂਰਨ ਸਿੰਘ

*-ਪ੍ਰੋ. ਨਵ ਸੰਗੀਤ ਸਿੰਘ**

'ਪਿੰਗਲਵਾੜਾ' ਸੰਸਥਾ ਦੇ ਬਾਨੀ ਭਗਤ ਪੂਰਨ ਸਿੰਘ ਦਾ ਜਨਮ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਖੰਨਾ ਦੇ ਪਿੰਡ ਰਾਜੇਵਾਲ ਰੋਹਣੋ ਵਿਖੇ ੪ ਜੂਨ ੧੯੦੪ ਈ: ਨੂੰ ਮਾਤਾ ਮਹਿਤਾਬ ਕੌਰ ਦੀ ਕੁੱਖੋਂ ਹੋਇਆ। ਉਨ੍ਹਾਂ ਦੇ ਪਿਤਾ ਲਾਲਾ ਸ਼ਿਬੂ ਮਲ ਪਿੰਡ ਦੇ ਸ਼ਾਹੂਕਾਰ ਸਨ। ਭਗਤ ਜੀ ਦਾ ਮੁੱਢਲਾ ਨਾਂ ਰਾਮਜੀ ਦਾਸ ਸੀ। ਭਗਤ ਜੀ ਦੀ ਮਾਤਾ ਧਾਰਮਿਕ ਵਿਚਾਰਾਂ ਵਾਲੀ ਇਸਤਰੀ ਸੀ, ਜਿਸ ਦੇ ਘਰ ਜੋ ਮੰਗਣ ਲਈ ਆਉਂਦਾ, ਸਭ ਨੂੰ ਰਾਮਜੀ ਦਾਸ ਦੇ ਹੱਥੋਂ ਆਟਾ, ਦਾਣੇ ਆਦਿ ਦਾਨ ਕਰਵਾਉਂਦੀ, ਜਿਸ ਕਰਕੇ ਭਗਤ ਜੀ ਵਿਚ ਅਜਿਹੇ ਦੈਵੀ ਗੁਣ ਸਹਿਜ ਸੁਭਾਅ ਹੀ ਪ੍ਰਵੇਸ਼ ਕਰ ਗਏ।

੧੯੦੫ ਈ: ਤੋਂ ੧੯੧੩ ਈ: ਤਕ ਇਲਾਕੇ ਵਿਚ ਪਲੇਗ ਦੀ ਬਿਮਾਰੀ ਫੈਲੀ ਰਹੀ। ਇਸ ਸਮੇਂ ਲਾਲਾ ਸ਼ਿਬੂ ਮਲ ਨੇ ਲੱਗਭਗ ੫੦,੦੦੦ ਰੁਪਏ ਦਾ ਕਰਜਾ ਲੋਕਾਂ ਨੂੰ ਦੇ ਦਿੱਤਾ। ਉਨ੍ਹਾਂ ਕੋਲ ਬਾਕੀ ਬਚੇ ੨-੪ ਹਜ਼ਾਰ ਰੁਪਈਆਂ ਦੀ ਉਨ੍ਹਾਂ ਨੇ ਮੱਕੀ ਤੇ ਤੂੜੀ ਲਿਆਂਦੀ ਅਤੇ ਖੰਨਾ ਰੇਲਵੇ ਸਟੇਸ਼ਨ ਦੇ ਮਾਲ ਗੋਦਾਮ 'ਤੇ ਲੋਕਾਂ ਨੂੰ ਤੋਲ-ਤੋਲ ਕੇ ਦਿੱਤੀ ਅਤੇ ਕਿਹਾ ਜਦੋਂ ਤੁਹਾਡੇ ਕੋਲ ਪੈਸੇ ਹੋਣਗੇ ਦੇ ਦੇਣਾ ਨਹੀਂ ਤਾਂ ਨਾ ਸਹੀ...। ਇਉਂ ਉਨ੍ਹਾਂ ਨੂੰ ਲੋਕਾਂ ਤੋਂ ਪੈਸੇ ਵਾਪਸ ਨਾ ਮੁੜੇ ਅਤੇ ਸ਼ਾਹੂਕਾਰਾ ਖਤਮ ਹੋ ਗਿਆ ਅਤੇ ਘਰ ਵਿਚ ਗਰੀਬੀ ਆ ਗਈ।

ਅਜਿਹੇ ਹਾਲਾਤ ਵਿਚ ਵੀ ਮਾਂ ਨੇ ਰਾਮਜੀ ਦਾਸ ਨੂੰ ਪੜਨੋਂ ਨਾ ਹਟਾਇਆ ਅਤੇ ਖੰਨਾ ਦੇ ਐਂਗਲੋ ਸੰਸਕ੍ਰਿਤ ਹਾਈ ਸਕੂਲ ਤੋਂ ਦਸਵੀਂ ਪਾਸ ਕਰਵਾਈ। ਹੋਸਟਲ ਦਾ ਖਰਚਾ ਉਸ ਦੀ ਮਾਂ ਨੇ ਦਸ ਰੁਪਏ ਮਹੀਨਾ ਮਿੰਟਗੁਮਰੀ ਵਿਖੇ ਇਕ ਡਾਕਟਰ ਦੇ ਘਰ ਭਾਂਡੇ ਮਾਂਜਣ ਦੀ ਨੌਕਰੀ ਕਰ ਕੇ ਦਿੱਤਾ।

ਇਕ ਰਾਤ ਉਨ੍ਹਾਂ ਨੇ ਗੁਰਦੁਆਰਾ ਰੇਰੂ ਸਾਹਿਬ ਵਿਖੇ ਬਿਤਾਈ ਅਤੇ ਉਸ ਤੋਂ ਅਗਲੀ ਰਾਤ ਲੁਧਿਆਣਾ ਦੇ ਸ਼ਿਵਜੀ ਮੰਦਰ ਵਿਚ ਗੁਜ਼ਾਰੇ। ਇਹ ਸਮਾਂ ਹੀ ਰਾਮਜੀ ਦਾਸ ਜੀ ਦੇ ਜੀਵਨ ਵਿਚ ਤਬਦੀਲੀ ਦਾ ਮੁੱਖ ਕਾਰਨ ਬਣਿਆ। ਬਹੁਤ ਸੋਚ ਵਿਚਾਰ ਕਰ ਕੇ ਰਾਮਜੀ ਦਾਸ ਨੇ ਸਿੱਖ ਬਣਨ ਦਾ ਫੈਸਲਾ ਕਰ ਲਿਆ।

ਗੁਰਦੁਆਰਾ ਡੇਹਰਾ ਸਾਹਿਬ, ਲਾਹੌਰ ਵਿਖੇ ਭਗਤ ਜੀ ੧੯੨੪ ਈ: ਤੋਂ

**ਗੁਰੂ ਕਾਸ਼ੀ ਕਾਲਜ ਤਲਵੰਡੀ ਸਾਬੋ-੧੫੧੩੦੨ ਜ਼ਿਲ੍ਹਾ, ਬਠਿੰਡਾ। ਮੋ:੦੯੪੧੭੬੯੨੦੧੫*

੧੯੪੭ ਈ: ਤਕ ਰਹੇ ਅਤੇ ਇੱਥੇ ਹੀ ਉਨ੍ਹਾਂ ਦਾ ਨਾਂ ਪੂਰਨ ਸਿੰਘ ਰੱਖਿਆ ਗਿਆ। ਇੱਥੇ ਉਹ ਟੂਟੀਆਂ ਠੀਕ ਕਰਦੇ, ਪਸ਼ੂਆਂ ਨੂੰ ਚਾਰਾ ਪਾਉਂਦੇ, ਲੰਗਰ ਦੇ ਜੂਠੇ ਭਾਂਡੇ ਮਾਂਜਦੇ, ਤੱਪੜ ਵਿਛਾਉਂਦੇ, ਯਾਤਰੂਆਂ ਦੀ ਦੇਖਭਾਲ ਕਰਦੇ, ਬੇਆਸਰੇ ਰੋਗੀਆਂ ਅਤੇ ਅਪਾਹਜਾਂ ਦੀ ਸੇਵਾ-ਸੰਭਾਲ ਕਰਦੇ, ਉਨ੍ਹਾਂ ਨੂੰ ਹਸਪਤਾਲ ਲੈ ਕੇ ਜਾਂਦੇ, ਜੋੜਿਆਂ ਦੀ ਸੇਵਾ ਕਰਦੇ ਅਤੇ ਕੀਰਤਨ ਵੀ ਸੁਣਦੇ ਜਦੋਂ ਇਨ੍ਹਾਂ ਕੰਮਾਂ ਤੋਂ ਵਿਹਲ ਮਿਲਦੀ ਤਾਂ ਲਾਇਬ੍ਰੇਰੀ ਵਿਚ ਜਾ ਕੇ ਕਿਤਾਬਾਂ,ਰਸਾਲੇ,ਅਖ਼ਬਾਰਾਂ ਪੜ੍ਹਦੇ। ਅਮੀਰ ਲੋਕਾਂ ਤੋਂ ਪੈਸੇ ਮੰਗ ਕੇ ਗਰੀਬ ਅਤੇ ਲੋੜਵੰਦ ਵਿਦਿਆਰਥੀਆਂ ਦੀ ਮਦਦ ਵੀ ਕਰਦੇ।

੨੩ ਜੂਨ ੧੯੩੦ ਨੂੰ ਉਨ੍ਹਾਂ ਦੀ ਮਾਂ ਢਾਈ ਸਾਲ ਬੀਮਾਰ ਰਹਿਣ ਪਿੱਛੋਂ ਪ੍ਰਲੋਕ ਸਿਧਾਰ ਗਈ। ਮਾਂ ਦੀ ਮੌਤ ਪਿੱਛੋਂ ਉਹ ਇਕੱਲੇ ਜਿਹੇ ਮਹਿਸੂਸ ਕਰਨ ਲੱਗੇ। ਮਾਂ ਨਾਲ ਕੀਤੇ ਵਾਅਦਿਆਂ ਅਨੁਸਾਰ ਆਪ ਜੀ ਨੇ ਆਪਣਾ ਸ਼ਾਰਾ ਜੀਵਨ ਦੁਖੀ ਅਤੇ ਬੇਸਹਾਰਾ ਮਨੁੱਖਤਾ ਦੀ ਸੇਵਾ ਕਰਨ ਬਾਰੇ ਗੰਭੀਰਤਾ ਨਾਲ ਸੋਚਣ, ਪੜ੍ਹਨ ਵਿਚ ਲਗਾ ਦਿੱਤਾ।

ਸੰਨ ੧੯੩੪ ਵਿਚ ਚਾਰ ਕੁ ਸਾਲ ਦੇ ਅਪੰਗ (ਲੂਲ੍ਹੇ) ਪਿਆਰਾ ਸਿੰਘ ਨੂੰ ਗੁਰਦੁਆਰਾ ਡੇਹਰਾ ਸਾਹਿਬ ਤੋਂ ਭਗਤ ਜੀ ਨੇ ਅਜਿਹਾ ਆਸਰਾ ਦਿੱਤਾ ਕਿ ਉਹ ਜੀਵਨ ਭਰ ਅਜਿਹੇ ਬੇਸਹਾਰਾ ਰੋਗੀਆਂ ਦੀ ਸੇਵਾ-ਸੰਭਾਲ ਵਿਚ ਕਾਰਜਸ਼ੀਲ ਹੋ ਗਏ।੧੯੪੭ ਈ: ਦੀ ਦੇਸ਼ ਵੰਡ ਸਮੇਂ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ,ਚੀਫ਼ ਖਾਲਸਾ ਦੀਵਾਨ,ਰੇਲਵੇ ਸਟੇਸ਼ਨ ,ਰਾਮਬਾਗ ਆਦਿ ਥਾਵਾਂ 'ਤੇ ਭਗਤ ਜੀ ਦੇ ਤੁਰਦੇ ਫਿਰਦਿਆਂ ਕਰੀਬ ਡੇਢ ਸਾਲ ਮਰੀਜਾਂ, ਅਪਾਹਜਾਂ ਦੀ ਸੇਵਾ-ਸੰਭਾਲ ਕੀਤੀ। ਵਧੇਰੇ ਮਰੀਜ ਹੋ ਜਾਣ 'ਤੇ ਪਹਿਲਾਂ ਉਨ੍ਹਾਂ ਨੇ ਸਿਵਲ ਸਰਜਨ ਦੇ ਦਫਤਰ ਨੇੜੇ ਨਿਕਾਸੀ ਕੋਠੀ,ਫਿਰ ਇੰਦਰ ਪੈਲੇਸ ਦੀ ਅੱਧਬਣੀ ਇਮਾਰਤ ਵਿਚ ਅਤੇ ਫਿਰ ਰਾਮ ਤਲਾਈ ਵਾਲੀ ਸਰਾਂ ਵਿਚ ਟਿਕਾਣਾ ਕੀਤਾ।

੨੭ ਨਵੰਬਰ ੧੯੫੮ ਨੂੰ ਉਨ੍ਹਾਂ ਨੇ ੧੯੯੯੪/ ਰੁਪਏ ਵਿਚ ਮੌਜੂਦਾ ਪਿੰਗਲਵਾੜੇ ਵਾਲੀ ਥਾਂ ਖਰੀਦੀ। ਭਗਤ ਜੀ ਨੇ 'ਪੂਰਨ ਪ੍ਰਿੰਟਿੰਗ ਪ੍ਰੈੱਸ' ਦੀ ਸਥਾਪਨਾ ਕੀਤੀ। ਇਸ ਪ੍ਰੈੱਸ ਰਾਹੀਂ ਆਪ ਜੀ ਨੇ ਵਧ ਰਹੀ ਅਬਾਦੀ,ਪ੍ਰਦੂਸ਼ਣ,ਕੁਦਰਤੀ ਸਾਧਨਾਂ ਦੀ ਬਰਬਾਦੀ, ਭੌਂ ਖੋਰ, ਜੰਗਲਾਂ ਦੀ ਅੰਨ੍ਹੇਵਾਹ ਕਟਾਈ, ਨਸ਼ਿਆਂ ਤੋਂ ਹੋਣ ਵਾਲੀਆਂ ਹਾਨੀਆਂ, ਸਾਦੇ ਜੀਵਨ ਦੀ ਮਹੱਤਤਾ ਅਤੇ ਅਨੇਕਾਂ ਇਹੋ ਜਿਹੇ ਸਮਾਜਿਕ ਚੇਤਨਤਾ ਵਾਲੇ ਵਿਸ਼ਿਆਂ 'ਤੇ ਟ੍ਰੈਕਟ ਪ੍ਰਕਾਸ਼ਿਤ ਕਰ ਕੇ ਲੋਕਾਂ ਵਿਚ ਮੁਫਤ ਵੰਡੇ। ਭਗਤ ਜੀ

ਨੇ ਉਨ੍ਹਾਂ ਵਿਦਵਾਨਾਂ ਅਤੇ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਛਾਪ ਕੇ ਮੁਫਤ ਵੰਡੀਆਂ ਜਿਨ੍ਹਾਂ ਦੀ ਸਮਾਜ ਨੂੰ ਕੋਈ ਦੇਣ ਹੈ।

ਭਗਤ ਜੀ ਦੀ ਸਮਾਜ ਨੂੰ ਬਹੁਮੁਖੀ ਅਤੇ ਬਹੁਪੱਖੀ ਦੇਣ ਬਦਲੇ ਬਹੁਤ ਸਾਰੀਆਂ ਸੰਸਥਾਵਾਂ ਵੱਲੋਂ ਆਪ ਜੀ ਨੂੰ ਸਨਮਾਨਿਤ ਕੀਤਾ ਗਿਆ,ਜਿਨ੍ਹਾਂ ਵਿਚ ਪਦਮ ਸ੍ਰੀ ਐਵਾਰਡ(੧੯੭੯), ਹਾਰਮਨੀ ਐਵਾਰਡ(੧੯੯੦), ਲੋਕ ਰਤਨ ਐਵਾਰਡ(੧੯੯੧) ਭਾਈ ਘਨੱਈਆ ਜੀ ਐਵਾਰਡ (੧੯੯੧) ਅਤੇ ਸਰਬੱਤ ਦਾ ਭਲਾ ਐਵਾਰਡ(ਮਰਨ ਪਿੱਛੋਂ) ਆਦਿ ਪ੍ਰਮੁੱਖ ਹਨ। ਇਨ੍ਹਾਂ ਮਾਣ-ਸਨਮਾਨਾਂ ਤੋਂ ਇਲਾਵਾ ਕਈ ਹੋਰ ਧਾਰਮਿਕ ਤੇ ਸਮਾਜਿਕ ਸੰਸਥਾਵਾਂ ਨੇ ਵੀ ਉਨ੍ਹਾਂ ਨੂੰ ਮਨੁੱਖਤਾ ਪ੍ਰਤੀ ਕੀਤੀਆਂ ਸੇਵਾਵਾਂ ਬਦਲੇ ਅਨੇਕਾਂ ਪ੍ਰਸੰਸਾ ਪੱਤਰ ਤੇ ਮਾਣ-ਸਨਮਾਨ ਪ੍ਰਦਾਨ ਕੀਤੇ।

ਭਗਤ ਜੀ ਦਾ ਵਿਸ਼ਵਾਸ ਸੀ ਕਿ ਉਨ੍ਹਾਂ ਨੂੰ ਜੋ ਕੁਝ ਵੀ ਪ੍ਰਾਪਤ ਹੋਇਆ ਹੈ, ਉਹ ਗੁਰਦੁਆਰਿਆਂ ਵਿੱਚੋਂ ਹੀ ਹੋਇਆ ਹੈ। ਉਹ ਗੁਰੂ ਜੀ ਦੀ ਮਿਹਰ ਨਾਲੋਂ ਕਿਸੇ ਵੀ ਐਵਾਰਡ ਜਾਂ ਉਪਾਧੀ ਨੂੰ ਵੱਡਾ ਨਹੀ ਸਨ ਮੰਨਦੇ। ਇਸੇ ਲਈ ਸਿੱਖ-ਨਸਲਕੁਸ਼ੀ ੧੯੮੪ ਈ: ਪਿੱਛੋਂ ਉਨ੍ਹਾਂ ਨੇ ਭਾਰਤ ਸਰਕਾਰ ਵੱਲੋਂ ਮਿਲੀ 'ਪਦਮ ਸ੍ਰੀ' ਦੀ ਉਪਾਧੀ ਵਾਪਸ ਕਰ ਦਿੱਤੀ ਸੀ।

ਮੌਜੂਦਾ ਸਮੇਂ ਪਿੰਗਲਵਾੜੇ ਦਾ ਕਾਰਜਭਾਰ ਭਗਤ ਜੀ ਦੀ ਉਤਰਾਧਿਕਾਰੀ ਡਾ.ਇੰਦਰਜੀਤ ਕੌਰ ਕੋਲ ਹੈ। ਇਨ੍ਹਾਂ ਵੱਲੋਂ ਪੰਜਾਬੀ,ਹਿੰਦੀ ਅਤੇ ਅੰਗਰੇਜ਼ੀ ਵਿਚ ਸਮਾਜਿਕ ਚੇਤਨਤਾ ਬਾਰੇ ਬਹੁਤ ਸਾਰੀਆਂ ਕਿਤਾਬਾਂ ਅਤੇ ਕਿਤਾਬਚੇ ਛਾਪੇ ਜਾ ਰਹੇ ਹਨ, ਜਿਨ੍ਹਾਂ ਵਿਚ ਪੰਜਾਬੀ ਦੀਆਂ ੬੪ ਕਿਤਾਬਾਂ ਅਤੇ ੧੨ ਕਿਤਾਬਚੇ, ਅੰਗਰੇਜ਼ੀ ਦੀਆਂ ੭ ਕਿਤਾਬਾਂ ਅਤੇ ੪੮ ਕਿਤਾਬਚੇ,ਹਿੰਦੀ ਦੀਆਂ ੧੮ ਕਿਤਾਬਾਂ ਸ਼ਾਮਲ ਹਨ। ਵਾਤਾਵਰਨ ਨਾਲ ਸੰਬੰਧਿਤ ਪ੍ਰੋਗਰਾਮਾਂ ਵਿਚ ਨਰਸਰੀ, ਪਾਣੀ ਸਾਫ ਕਰਨ ਵਾਲਾ ਪਲਾਂਟ, ਰੁੱਖ ਲਗਾਉਣੇ, ਕੁਦਰਤੀ ਖੇਤੀ, ਜਾਗਰੂਕਤਾ ਮੁਹਿੰਮਾਂ ਅਤੇ ਅੰਮ੍ਰਿਤ ਫਲ ਵਾਟਿਕਾ ਆਦਿ ਸ਼ਾਮਲ ਹਨ।

੫ ਅਗਸਤ ੧੯੯੨ ਨੂੰ ਭਗਤ ਜੀ ਦੇ ਸਦੀਵੀ ਵਿਛੋੜੇ ਪਿੱਛੋਂ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ (੨੦੦੪) ਸਮੇਂ ਭਾਰਤ ਸਰਕਾਰ ਵੱਲੋਂ ਇਕ ਡਾਕ-ਟਿਕਟ ਜਾਰੀ ਕੀਤੀ ਗਈ ਹੈ।



# ਨਿਰਮਲੇ ਵਿਦਵਾਨ : ਸੰਤ ਲਾਲ ਸਿੰਘ

–ਡਾ. ਧਰਮ ਸਿੰਘ*

ਸਿੱਖ ਧਰਮ ਦੇ ਪ੍ਰਚਾਰ, ਪ੍ਰਸਾਰ ਲਈ ਸਿੱਖ ਸੰਪਰਦਾਵਾਂ ਦਾ ਯੋਗਦਾਨ ਸਰਬ ਵਿਦਿਤ ਹੈ। ਅਠਾਰ੍ਹਵੀਂ ਸਦੀ ਦੇ ਮੁਸ਼ਕਿਲ ਹਾਲਾਤ ਵਿਚ ਜਦ ਆਮ ਸਿੱਖਾਂ ਦਾ ਸ਼ਹਿਰਾਂ ਜਾਂ ਪਿੰਡਾਂ ਵਿਚ ਵੱਸਣਾ ਦੁੱਭਰ ਹੋਇਆ ਪਿਆ ਸੀ ਤਾਂ ਇਹ ਸੰਪਰਦਾਈ ਸੰਤ ਹੀ ਸਨ ਜਿਨ੍ਹਾਂ ਨੇ ਗੁਰਧਾਮਾਂ ਦੀ ਸਾਂਭ ਸੰਭਾਲ ਅਤੇ ਸਿੱਖ ਸਿਧਾਂਤਾਂ ਨੂੰ ਪ੍ਰਚਾਰਨ ਦਾ ਕੰਮ ਤਨਦੇਹੀ ਨਾਲ ਕੀਤਾ। ਇਨ੍ਹਾਂ ਸੰਪਰਦਾਵਾਂ ਵਿੱਚੋਂ ਚਾਰ ਸੰਪਰਦਾਵਾਂ: ਉਦਾਸੀ, ਨਿਰਮਲੇ, ਸੇਵਾ ਪੰਥੀ ਅਤੇ ਗਿਆਨੀ ਵਿਸ਼ੇਸ਼ ਤੌਰ 'ਤੇ ਉਲੇਖਯੋਗ ਹਨ। ਥੋੜ੍ਹੇ ਬਹੁਤੇ ਅੰਤਰ ਨਾਲ ਇਹ ਸਭ ਮਹਾਂਪੁਰਸ਼ ਗੁਰਮਤਿ ਸਿਧਾਂਤਾਂ ਦੇ ਹੀ ਪਹਿਰੇਦਾਰ ਸਨ। ਇਹ ਸਾਰੇ ਸੰਤ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਇਸ਼ਟ ਮੰਨਦੇ ਹਨ। ਡੇਰਿਆਂ ਦੇ ਮੁੱਖ ਪ੍ਰਬੰਧਕਾਂ ਨੂੰ ਮਹੰਤ ਕਿਹਾ ਜਾਂਦਾ ਹੈ। ਇਨ੍ਹਾਂ ਸੰਪਰਦਾਈ ਸਾਧੂਆਂ ਨੇ ਮੌਖਿਕ ਅਤੇ ਲਿਖਤੀ, ਦੋਹਾਂ ਰੂਪਾਂ ਵਿਚ, ਸਿੱਖ ਧਰਮ ਦਰਸ਼ਨ, ਇਤਿਹਾਸ, ਟੀਕਾਕਾਰੀ ਅਤੇ ਅਨੁਵਾਦ ਆਦਿ ਦੀ ਸੇਵਾ ਕੀਤੀ ਹੈ। ਲਿਖਤੀ ਰੂਪ ਵਿਚ ਇਨ੍ਹਾਂ ਵੱਲੋਂ ਕੀਤੀ ਗਈ ਸੇਵਾ ਦਾ ਅੱਜ ਸਾਡੇ ਪਾਸ ਇਕ ਵਿਸ਼ਾਲ ਭੰਡਾਰ ਮੌਜੂਦ ਹੈ ਜੋ ਵਧੇਰੇ ਕਰਕੇ ਹੱਥ-ਲਿਖਤਾਂ ਜਾਂ ਅਣਛਪੇ ਰੂਪ ਵਿਚ ਮਿਲਦਾ ਹੈ। ਸੈਂਕੜਿਆਂ ਨਹੀਂ ਹਜ਼ਾਰਾਂ ਦੀ ਗਿਣਤੀ ਵਿਚ ਪੁਸਤਕਾਂ ਹਨ ਜੋ ਇਨ੍ਹਾਂ ਦੀ ਘਾਲਣਾ ਦਾ ਸਿੱਟਾ ਹਨ ਪਰ ਬਦਕਿਸਮਤੀ ਨੂੰ ਅਸੀਂ ਇਨ੍ਹਾਂ ਸੰਪਰਦਾਵਾਂ ਦੀ ਮੁਕੰਮਲ ਸਾਹਿਤ ਸੇਵਾ ਤੇ ਖੋਜ ਦੀ ਅਣਹੋਂਦ ਕਾਰਣ, ਅਣਜਾਣ ਹਾਂ। ਪੀ.ਐਚ.ਡੀ. ਤੇ ਐੱਮ.ਫਿਲ. ਦੇ ਵਿਕੋਲਿਤਰੇ ਖੋਜ-ਕਾਰਜਾਂ ਤੋਂ ਇਲਾਵਾ ਪੁਸਤਕਾਂ ਦੇ ਰੂਪ ਵਿਚ ਵੀ ਕੁਝ ਕੰਮ ਹੋਇਆ ਮਿਲਦਾ ਹੈ ਪਰ ਬਹੁਤਾ ਕੁਝ ਕਰਨਾ ਬਾਕੀ ਹੈ।

ਨਿਰਮਲ ਸੰਪਰਦਾਇ ਸਿੱਖ ਸਮਾਜ ਦੀ, ਇਕ ਅਜਿਹੀ ਸੰਪਰਦਾਇ ਹੈ ਜਿਸ ਦੇ ਜ਼ਿੰਮੇ ਪਠਨ ਪਾਠਨ ਦਾ ਕੰਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਲਾਇਆ ਸੀ। ਬੇਸ਼ੱਕ ਨਿਰਮਲੇ ਵਿਦਵਾਨ ਭਾਈ ਗੁਰਦਾਸ ਜੀ ਦੀ ਇਸ ਟੂਕ 'ਮਾਰਿਆ ਸਿਕਾ ਜਗਤਿ ਵਿਚਿ, ਨਾਨਕ ਨਿਰਮਲ ਪੰਥੁ ਚਲਾਇਆ' ਤੋਂ ਇਹ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਨਿਰਮਲ ਪੰਥ ਦੀ ਨੀਂਹ ਰੱਖੀ ਸੀ ਪਰ ਬਹੁਤੇ ਅਤੇ ਗ਼ੈਰ ਨਿਰਮਲੇ ਵਿਦਵਾਨ ਇਹ ਮੰਨਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੱਖਾਂ (ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਭਾਈ

*ਮਕਾਨ ਨੰ. ੧੧੦, ਬਾਬਾ ਦਰਸ਼ਨ ਸਿੰਘ ਐਵੀਨਿਊ, ਕਾਲੇ ਬਾਈਪਾਸ, ਵਾ. ਛੇਹਰਟਾ (ਸ੍ਰੀ ਅੰਮ੍ਰਿਤਸਰ)-੧੪੩੦੦੫, ਮੋ. ੯੮੮੮੯-੩੯੮੦੮

ਗੰਡਾ ਸਿੰਘ, ਭਾਈ ਵੀਰ ਸਿੰਘ ਅਤੇ ਭਾਈ ਸੋਭਾ ਸਿੰਘ) ਨੂੰ ਸੰਸਕ੍ਰਿਤ ਪੜ੍ਹਨ ਲਈ ਕਾਂਸ਼ੀ ਭੇਜਿਆ ਸੀ ਅਤੇ ਵਾਪਸ ਆਉਣ 'ਤੇ ਗੁਰੂ ਜੀ ਨੇ ਉਨ੍ਹਾਂ ਨੂੰ ਇਹ ਲਕਬ ਬਖ਼ਸ਼ਿਆ ਸੀ। ਭਾਈ ਸੰਤੋਖ ਸਿੰਘ, ਪੰਡਤ ਗੁਲਾਬ ਸਿੰਘ, ਗਿ. ਗਿਆਨ ਸਿੰਘ, ਪੰਡਤ ਤਾਰਾ ਸਿੰਘ ਨਰੋਤਮ; ਮਹੰਤ ਗਣੇਸ਼ਾ ਸਿੰਘ, ਪੰਡਤ ਨਾਰਾਇਣ ਸਿੰਘ ਮੁਜੰਗਾਂਵਾਲੇ ਅਤੇ ਸੰਤ ਨਿਹਾਲ ਸਿੰਘ ਇਸ ਸੰਪਰਦਾਇ ਦੇ ਪ੍ਰਸਿੱਧ ਲੇਖਕ ਹੋ ਗੁਜ਼ਰੇ ਹਨ। ਇਨ੍ਹਾਂ ਦੇ ਰਚੇ ਸਾਹਿਤ ਵਿਚ ਬ੍ਰਿਜ ਭਾਸ਼ਾ ਅਤੇ ਪੰਜਾਬੀ ਦੋਹਾਂ ਦਾ ਰਲਵਾਂ ਰੂਪ ਹੈ ਪਰ ਇਹ ਸਾਰਾ ਸਾਹਿਤ ਗੁਰਮੁਖੀ ਲਿੱਪੀ ਵਿਚ ਹੈ। ਅੱਜ ਅਸੀਂ ਇੱਥੇ ਸੰਪਰਦਾਇ ਦੇ ਇਕ ਹੋਰ ਪਰ ਅਣਗੌਲੇ ਲੇਖਕ ਸੰਤ ਲਾਲ ਸਿੰਘ ਨਾਲ ਪਾਠਕਾਂ ਦੀ ਜਾਣ-ਪਛਾਣ ਕਰਾਉਣੀ ਚਾਹੁੰਦੇ ਹਾਂ।

ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਅਤੇ ਵੀਹਵੀਂ ਸਦੀ ਦੇ ਅਰੰਭ ਵਿਚ ਲਾਲ ਸਿੰਘ ਨਾਂ ਦੇ ਤਿੰਨ ਲੇਖਕਾਂ ਦੀ ਸੂਚਨਾ ਇਸ ਵੇਲੇ ਉਪਲਬਧ ਹੈ। ਪਹਿਲਾ ਲਾਲ ਸਿੰਘ 'ਦਾਸ' ਹੈ ਜੋ ਪਿੰਡ ਨਾਨੋਕੇ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦਾ ਵਸਨੀਕ ਸੀ। ਇਹ ਕਵੀ ਨਾਭਾਪਤੀ ਮਹਾਰਾਜਾ ਭਰਪੂਰ ਸਿੰਘ ਦਾ ਇਕ ਅਹਿਲਕਾਰ ਸੀ ਅਤੇ ਇਸ ਨੇ ਮਹਾਰਾਜਾ ਦੀ ਸਰਪ੍ਰਸਤੀ ਵਿਚ ਰਹਿ ਕੇ ਦੋ ਗ੍ਰੰਥ ਫੂਲਮਾਲਾ ਰਾਮਾਯਣ (੧੯੦੯ ਬਿ.) ਅਤੇ ਓਜ ਬਿਲਾਸ (੧੯੧੦ ਬਿ.) ਤਿਆਰ ਕੀਤੇ ਜੋ ਕਾਫੀ ਪ੍ਰਸਿੱਧ ਵੀ ਹੋਏ।[੧] ਦੂਜੇ ਸੰਤ ਲਾਲ ਸਿੰਘ ਨਰੋਤਮ ਹਨ। ਇਨ੍ਹਾਂ ਦੀਆਂ ਦੋ ਪ੍ਰਕਾਸ਼ਿਤ ਪੁਸਤਕਾਂ ਸੁਧਾਸਰ ਮਹਾਤਮ (੧੯੦੮ ਈ:) ਅਤੇ ਗੁਰ ਭਗਤ ਮਾਲ ਸਟੀਕ (੧੯੨੮ ਈ:) ਮਿਲਦੀਆਂ ਹਨ। ਸੁਧਾਸਰ ਮਹਾਤਮ ਦਾ ਹੱਥ ਲਿਖਤ ਖਰੜਾ ਡਾ. ਸੁਰਿੰਦਰ ਸਿੰਘ (ਕੋਹਲੀ) ਦੀ ਨਿੱਜੀ ਲਾਇਬ੍ਰੇਰੀ ਵਿਚ ਪਏ ਹੋਣ ਦੀ ਦੱਸ ਵੀ ਪਈ ਹੈ[੨], ਪਰ ਅਸੀਂ ਇਸ ਦਾ ਪ੍ਰਕਾਸ਼ਿਤ ਸੰਸਕਰਣ (੧੯੦੮ ਈ:) ਹੀ ਵੇਖਿਆ ਹੈ। ਇਹ ਸੰਤ ਲਾਲ ਹਰਿ ਦੇ ਨਾਂ ਹੇਠ ਵੀ ਲਿਖਦੇ ਸਨ। ਤੀਸਰੇ ਕੇਵਲ ਸੰਤ ਲਾਲ ਸਿੰਘ ਹਨ। ਫੂਲ ਰਾਮਾਯਣ ਅਤੇ ਓਜ ਬਿਲਾਸ ਵਾਲੇ ਸੰਤ ਲਾਲ ਸਿੰਘ ਦਾਸ ਬਾਰੇ ਕੋਈ ਭੁਲੇਖਾ ਨਹੀਂ, ਪਰ ਪਿਛਲੇ ਦੋਹਾਂ ਬਾਰੇ ਫਿਲਹਾਲ ਇਹ ਸ਼ੰਕਾ ਹੈ ਕਿ ਕੀ ਸੰਤ ਲਾਲ ਸਿੰਘ ਨਰੋਤਮ ਅਤੇ ਸੰਤ ਲਾਲ ਸਿੰਘ ਇਕ ਹੀ ਲੇਖਕ ਹੈ ਜਾਂ ਦੋ? ਵਧੇਰੇ ਮੁਸ਼ਕਿਲ ਇਹ ਹੈ ਕਿ ਦੋਹਾਂ ਦਾ ਕਾਰਜ ਕਾਲ ਵੀ ਇਕ ਹੈ ਅਤੇ ਲਿਖਣ ਦੀ ਵਸਤੂ ਸਮਗਰੀ ਵੀ ਇਕੋ ਜਿਹੀ ਹੈ। ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਪੰਜਾਬੀ ਹੱਥ ਲਿਖਤਾਂ ਦੀ ਸੂਚੀ (ਦੋ ਭਾਗ) ਵਿਚ ਸੰਤ ਲਾਲ ਸਿੰਘ ਨਰੋਤਮ ਅਤੇ ਸੰਤ ਲਾਲ ਸਿੰਘ ਦੋਹਾਂ ਦੀਆਂ ਪੁਸਤਕਾਂ ਨੂੰ ਇਕ ਹੀ ਲੇਖਕ ਸੰਤ ਲਾਲ ਸਿੰਘ ਨਾਲ ਮਨਸੂਬ ਕਰ ਕੇ ਸੂਚੀ-ਬੱਧ ਕੀਤਾ ਹੈ।[੩] ਇਸ ਇਕ (ਜਾਂ ਦੋ) ਲੇਖਕ ਦੀਆਂ ਰਚਨਾਵਾਂ ਵਿਚ ਸ਼ਾਮਲ ਹਨ ਸਲੋਕ ਸਹਸਕ੍ਰਿਤੀ ਟੀਕਾ (੧੮੮੧-੮੨ ਈ:), ਸੁਧਾਸਰ ਮਹਾਤਮ, ਮਹਿਮਾ ਪ੍ਰਕਾਸ਼ (੧੯੩੦ ਬਿ:),

ਗਿਣਤੀ ਸਬਦੋਂ ਕੀ ਅਤੇ ਕੁਝ ਫੁਟਕਲ ਕਬਿੱਤ ਹਨ ਪਰ ਸੰਤ ਲਾਲ ਸਿੰਘ ਬਾਰੇ ਲਿਖਦਿਆਂ ਸਾਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿਚ ਉਸ ਦੀ ਇਕ ਵੱਡ ਆਕਾਰੀ ਰਚਨਾ 'ਗੁਰ ਗਿਜਾਨ ਪ੍ਰਕਾਸ਼' ਲੱਭੀ ਹੈ (ਐੱਮ.ਐੱਸ. ਨੰ. ੮੯੪) ਜੋ ਪਹਿਲਾ ਕਿਧਰੇ ਵੀ ਸੂਚੀ-ਬੱਧ ਨਹੀਂ ਹੋਈ। ਇਹ ਰਚਨਾ ਆਪਣੇ ਆਕਾਰ ਕਰਕੇ (ਕੁੱਲ ਪੱਤਰੇ ੪੨੪ ਜਾਂ ੮੪੮ ਵੱਡੇ ਪੰਨੇ) ਹੀ ਨਹੀਂ ਸਗੋਂ ਆਪਣੀ ਵਸਤੂ ਸਮਗਰੀ ਅਤੇ ਸੰਤ ਲਾਲ ਸਿੰਘ ਬਾਰੇ ਖੋਜ ਦੀ ਦ੍ਰਿਸ਼ਟੀ ਤੋਂ ਬਹੁਤ ਮਹੱਤਵਪੂਰਨ ਹੈ। ਇਸ ਦਾ ਰਚਨਾ ਕਾਲ ੧੯੪੩ ਬਿਕ੍ਰਮੀ ਹੈ।[੪] ਗੁਰ ਗਿਜਾਨ ਪ੍ਰਕਾਸ਼ ਵਿਚ ਸੰਤ ਲਾਲ ਸਿੰਘ ਆਪਣੇ ਪੂਰਵਜਾਂ ਦਾ ਸੰਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਨਾਲ ਜਾ ਜੋੜਦਾ ਹੈ। ਇਸੇ ਰਚਨਾ ਦੇ ਪੰਦਰ੍ਹਵੇਂ ਅਧਿਆਇ ਵਿਚ ਸੰਤ ਲਾਲ ਸਿੰਘ ਨੇ ਆਪਣੀ ਬੰਸਾਵਲੀ ਦਿੱਤੀ ਹੈ ਜੋ ਪਹਿਲੇ ਪਿਆਰੇ ਭਾਈ ਦਇਆ ਸਿੰਘ ਨਾਲ ਜਾ ਜੁੜਦੀ ਹੈ। ਉਹ ਲਿਖਦਾ ਹੈ ਕਿ ਜਦੋਂ ਉਸ ਦਾ ਪਿਤਾ ਕਿਰਪਾਲ ਸਿੰਘ ੧੬ ਵਰ੍ਹਿਆਂ ਦਾ ਸੀ ਤਾਂ ਸ਼ਿਕਾਰ ਖੇਡਦਿਆਂ ਮਨ ਨੂੰ ਠੇਸ ਲੱਗਣ ਕਰਕੇ ਘਰਦਿਆਂ ਨੂੰ ਖ਼ਬਰ ਕੀਤੇ ਬਿਨਾਂ, ਉਹ ਸ੍ਰੀ ਅੰਮ੍ਰਿਤਸਰ ਆ ਗਿਆ ਅਤੇ ਇੱਥੇ ਸੰਗਲ ਵਾਲੇ ਅਖਾੜੇ ਦੇ ਮਹਾਤਮਾ ਪ੍ਰੀਤਮ ਦਾਸ ਦਾ ਚੇਲਾ ਬਣ ਗਿਆ। ਸੰਨਿਆਸ ਧਾਰ ਕੇ ਉਹ ਨਿਰਮਲ ਸਿੰਘ ਤੋਂ ਗੁਪਾਲ ਦਾਸ ਬਣ ਕੇ ਸਾਧਗੀਰੀ ਕਮਾਉਣ ਲੱਗਾ। ਕੁਝ ਸਮੇਂ ਬਾਅਦ ਜਦ ਕਿਰਪਾਲ ਸਿੰਘ ਦਾ ਪਿਤਾ ਭਾਗ ਸਿੰਘ ਸ੍ਰੀ ਅੰਮ੍ਰਿਤਸਰ ਦਰਸ਼ਨਾਂ ਲਈ ਆਇਆ ਤਾਂ ਉਸ ਨੇ ਸੰਗਲਵਾਲੇ ਅਖਾੜੇ ਫਿਰਦੇ ਆਪਣੇ ਪੁੱਤਰ ਨੂੰ ਪਛਾਣ ਲਿਆ। ਪਿਤਾ ਦੇ ਖਹਿੜੇ ਪੈਣ 'ਤੇ ਮਹਾਤਮਾ ਪ੍ਰੀਤਮ ਦਾਸ ਨੇ ਕਿਰਪਾਲ ਸਿੰਘ (ਗੁਪਾਲ ਦਾਸ) ਨੂੰ ਉਸ ਨਾਲ ਜਾਣ ਦੀ ਆਗਿਆ ਦੇ ਦਿੱਤੀ :

*ਪੀਛੈ ਭਾਈ ਭਾਗ ਸਿੰਘ ਲਗਾ ਚਲਿਊ ਜਾਇ।*
*ਸਰਨੀ ਪ੍ਰੀਤਮ ਦਾਸ ਕੀ ਜਾਇ ਖੜਾ ਸਿਰ ਨਿਵਾਇ।*
*ਕਢ ਅਕੌਰ ਖੀਸੇ ਵਿਖੇ ਧਰੀ ਤਾਹਿ ਕੀ ਭੇਟ।*
*ਹਾਥ ਜੋੜ ਬਿਨਤੀ ਕਰੀ ਰਖੋ ਬਿਰਦ ਕੀ ਟੇਕ।*
*ਆਦਿ ਅੰਤ ਕੀ ਵਾਰਤਾ ਸਕਲ ਕਹੀ ਸਮਝਾਇ।*
*ਬਾਬਾ ਪ੍ਰੀਤਮ ਦਾਸ ਜੀ ਸੁਨਤ ਮੋਨ ਲਈ ਪਾਇ।*
*ਕੋਊ ਕਲ ਪਾਛੈ ਤਬੈ ਬੋਲੇ ਬਚਨ ਰਸਾਲ।*
*ਹੇ ਗੁਪਾਲ ਇਸ ਕਾਲ ਮੈ ਪਿਤਾ ਕਾ ਬੋਲ ਸਮਾਲ।*
*ਇਸ ਕੇ ਸੰਗ ਤੁਮ ਜਾਉ ਅਬ ਕਰੋ ਨ ਦੂਜੀ ਬਾਤ।*
*ਰਹੇ ਅਸੰਗ ਸੰਸਾਰ ਮੈ ਜਿਉ ਪਦਮਨ ਕਹੈ ਪਾਤ।*[੫]

ਚਰਚਾ ਅਧੀਨ ਲਾਲ ਸਿੰਘ ਦਾ ਜਨਮ ੧੮੪੦ ਈ: (੧੮੯੭ ਬਿ:) ਨੂੰ ਸ.

ਕਿਰਪਾਲ ਸਿੰਘ ਦੇ ਘਰ ਹੋਇਆ। ਇਸ ਦਾ ਜਨਮ ਤਾਂ ਪਿੰਡ ਭੇਰਾ, ਜ਼ਿਲ੍ਹਾ ਸ਼ਾਹਪੁਰ (ਅੱਜਕਲ੍ਹ ਪਾਕਿਸਤਾਨ) ਵਿਚ ਹੋਇਆ ਪਰ ਪਾਲਣ-ਪੋਸਣ ਸੈਦਪੁਰ ਵਿਚ ਹੋਇਆ। ਉਸ ਦਾ ਬਚਪਨ ਦਾ ਨਾਂ ਚੂਨੀ ਸਿੰਘ ਸੀ। ਪਰ ਗੁਰ ਗਜਾਨ ਪ੍ਰਕਾਸ਼ ਅਤੇ ਦੂਜੇ ਗ੍ਰੰਥਾਂ ਵਿਚ ਲਾਲ ਸਿੰਘ ਨਾਮ ਹੀ ਆਇਆ ਹੈ। ਚੂਨੀ ਲਾਲ ਤੋਂ ਲਾਲ ਸਿੰਘ ਦੀ ਕਹਾਣੀ ਅਜੇ ਸਮੇਂ ਦੇ ਗਰਭ ਵਿਚ ਹੀ ਹੈ। ਪਿੱਛੇ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਸੁਧਾਸਰ ਮਹਾਤਮ ਅਤੇ ਗੁਰ ਭਗਤ ਮਾਲ ਸਟੀਕ ਉਪਰ ਲਾਲ ਸਿੰਘ ਨਰੋਤਮ ਬੜੇ ਸਪਸ਼ਟ ਤੌਰ 'ਤੇ ਛਪਿਆ ਹੋਇਆ ਹੈ। ਬਹਰਹਾਲ ਅਜੇ ਇਹ ਨਿਰਣਾ ਬਾਕੀ ਛੱਡ ਕੇ ਕਿ ਸੰਤ ਲਾਲ ਸਿੰਘ ਨਰੋਤਮ ਅਤੇ ਸੰਤ ਲਾਲ ਇਕ ਹੀ ਵਿਅਕਤੀ ਹੈ ਜਾਂ ਦੋ ? ਅਸੀਂ ਲਾਲ ਸਿੰਘ ਦੀ ਇਕ ਅਣਗੌਲੀ ਅਤੇ ਅਣਪ੍ਰਕਾਸ਼ਿਤ ਰਚਨਾ ਮਹਿਮਾ ਪ੍ਰਕਾਸ਼ ਨਾਲ ਪਾਠਕਾਂ ਦੀ ਸਾਂਝ ਪੁਆਉਣੀ ਚਾਹੁੰਦੇ ਹਾਂ। ਆਪਣੀ ਭਾਸ਼ਾ, ਸ਼ੈਲੀ ਅਤੇ ਵਸਤੂ ਸਮਗਰੀ ਕਰਕੇ ਚਰਚਾਧੀਨ ਲਾਲ ਸਿੰਘ ਇਕ ਨਿਰਮਲਾ ਸਾਧੂ ਹੀ ਪ੍ਰਤੀਤ ਹੁੰਦਾ ਹੈ।

ਮਹਿਮਾ ਪ੍ਰਕਾਸ਼ ਦੀ ਹੱਥ ਲਿਖਤ ਪ੍ਰੋ. ਪ੍ਰੀਤਮ ਸਿੰਘ, ਪਟਿਆਲਾ ਦੀ ਨਿੱਜੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ ਅਤੇ ਇਹ ਲਾਇਬ੍ਰੇਰੀ ਅੱਜਕਲ੍ਹ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਦੀ ਲਾਇਬ੍ਰੇਰੀ ਦਾ ਇਕ ਹਿੱਸਾ ਹੈ। ਪ੍ਰੋ. ਪ੍ਰੀਤਮ ਸਿੰਘ ਸੈਕਸ਼ਨ ਵਿਚ ਇਹ ਹੱਥ ਲਿਖਤ ਨੰ. ਪੜ ਉੱਪਰ ਦਰਜ ਹੈ। ਪੋਥੀ ਦਾ ਆਕਾਰ ੨੮x੧੮ ਸੈਂਟੀਮੀਟਰ ਹੈ ਜਿਸ ਵਿਚ ਲਿਖਣ ਦਾ ਭਾਗ ੨੦x੧੪ ਸੈਂਟੀਮੀਟਰ ਹੈ। ਹਰ ਪੱਤਰੇ ਉੱਪਰ ਦੋ ਪਾਸੀਂ ਹਾਸ਼ੀਆ ਹੈ। ਪੋਥੀ ਦੀ ਜਿਲਦ ਉਖੜੀ ਹੋਈ ਹੈ ਜਿਸ ਕਰਕੇ ਪੱਤਰੇ ਵੱਖ-ਵੱਖ ਹੋ ਗਏ ਹਨ। ਕਾਗਜ਼ ਦੀ ਹਾਲਤ ਕੁੱਲ ਮਿਲਾ ਕੇ ਠੀਕ ਹੈ, ਭਾਵੇਂ ਕਿਤੇ ਕਿਤੇ ਕਿਰਮ ਖੁਰਦਾ ਵੀ ਹਨ। ਕੁੱਲ ੯੭ ਪੱਤਰਿਆਂ ਵਿਚ ਫੈਲੀ ਇਹ ਹੱਥ ਲਿਖਤ ਸੰਮਤ ੧੯੨੦ ਵਿਚ ਤਿਆਰ ਹੋਈ।[੬]

ਮਹਿਮਾ ਪ੍ਰਕਾਸ਼ ਨਾਂ ਦੀ ਇਹ ਰਚਨਾ ਕਵਿਤਾ ਅਤੇ ਵਾਰਤਕ ਦੋਹਾਂ ਵਿਚ ਰਲੀ ਮਿਲੀ ਹੈ ਅਤੇ ਇਸ ਵਿਚ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ੫੮ ਸਾਖੀਆਂ ਹੀ ਹਨ। ਸੰਤ ਲਾਲ ਸਿੰਘ ਏਸੇ ਨਾਂ ਹੇਠ ਲਿਖੀ ਸਰੂਪ ਦਾਸ ਭੱਲਾ ਦੀ ਲਿਖਤ ਤੋਂ ਜਾਣੂ ਹੈ, ਏਸੇ ਕਰਕੇ ਉਸ ਨੇ ਇਹ ਨਾਂ ਉੱਥੋਂ ਉਧਰਿਤ ਕੀਤਾ ਹੈ :

*ਜਨਮਸਾਖੀ ਤੇ ਆਦਿ ਜੋ ਸਾਖੀ।*
*ਗੁਰਮੁਖ ਸਿਖਨ ਜੋ ਸੁਖ ਭਾਖੀ।*
*ਗੁਰ ਕੁਲ ਪੁਰਖ ਜੋ ਮੁਖ ਕਹੀ,*
*ਤਾ ਮੋ ਰਤਨ ਚੁੰਨ ਹਿਰਦੇ ਗਹੀ।*[੭]

... ... ... ...

*ਸਤਿਗੁਰ ਪ੍ਰਕਾਸ ਸਾਖੀ ਜਨਮ ਜਸ ਗਾਵਤ ਕਿਤ ਨੀਤ ।*
*ਮਹਿਮਾ ਪ੍ਰਕਾਸ ਤਿਹ ਨਾਮ ਧਰ ਲਿਖ ਪੋਥੀ ਕੀਤੀ ਮੀਤ ।*

.. ... ... ...

*ਦਸੋਂ ਸਰੂਪ ਕੀ ਮਹਮਾ ਕੀਨ*
*ਸਰੂਪ ਚੰਦ ਗੁਰ ਚਰਨ ਅਧੀਨ*

ਉਂਞ ਤਾਂ ਜਨਮ ਸਾਖੀਆਂ ਵਧੇਰੇ ਕਰਕੇ ਵਾਰਤਕ ਵਿਚ ਹੀ ਲਿਖੀਆਂ ਗਈਆਂ ਹਨ, ਪਰ ਸੰਤ ਦਾਸ ਛਿੱਬਰ ਦੀ ਜਨਮ ਸਾਖੀ ਨਾਨਕ ਸ਼ਾਹ ਜੀ ਅਤੇ ਸਰੂਪ ਦਾਸ ਭੱਲਾ ਦੀ ਮਹਿਮਾ ਪ੍ਰਕਾਸ਼ ਕਵਿਤਾ ਰੂਪ ਵਿਚ ਹਨ । ਸਰੂਪ ਦਾਸ ਭੱਲਾ ਦੀ ਰਚਨਾ ਇਸ ਵੇਲੇ ਦੋ ਭਾਗਾਂ ਵਿਚ ਪ੍ਰਕਾਸ਼ਿਤ ਮਿਲਦੀ ਹੈ । ਪਹਿਲੇ ਭਾਗ ਵਿਚ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਹੈ ਜਦ ਕਿ ਭਾਗ ਦੂਜੇ ਵਿਚ ਬਾਕੀ ਨੌਂ ਗੁਰੂ ਸਾਹਿਬਾਨ ਦਾ ਜੀਵਨ ਬਿਰਤਾਂਤ ਹੈ । ਸੰਤ ਲਾਲ ਸਿੰਘ ਨੇ ਵੀ ਆਪਣੇ ਮਹਿਮਾ ਪ੍ਰਕਾਸ਼ ਨੂੰ ਵਧੇਰੇ ਕਰਕੇ ਕਵਿਤਾ ਵਿਚ ਹੀ ਲਿਖਿਆ ਹੈ ਅਤੇ ਇਸ ਵਿਚ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਚੋਣਵੀਆਂ ੫੮ ਘਟਨਾਵਾਂ ਜਾਂ ਸਾਖੀਆਂ ਨੂੰ ਕਾਨੀ-ਬੱਧ ਕੀਤਾ ਹੈ । ਸੰਤ ਲਾਲ ਸਿੰਘ ਦਾ ਇਸ ਚੋਣ ਦਾ ਆਧਾਰ ਉਸ ਦੀ ਆਪਣੀ ਪਸੰਦ ਹੈ । ਜਾਪਦਾ ਹੈ ਜਾਂ ਕਹਿ ਲਵੋ ਕਿ ਜਿਹੜੀਆਂ ਘਟਨਾਵਾਂ ਉਸ ਨੂੰ ਮਹੱਤਵਪੂਰਨ ਲੱਗੀਆਂ ਹਨ, ਉਸ ਨੇ ਕੇਵਲ ਉਨ੍ਹਾਂ ਨੂੰ ਹੀ ਚੁਣਿਆ ਹੈ । ਉਧਰ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਪੁਰਾਤਨ ਜਨਮ ਸਾਖੀ ਦੀਆਂ ੫੭ ਸਾਖੀਆਂ ਹਨ । ਸੰਭਵ ਹੈ ਕਿ ਸੰਤ ਲਾਲ ਸਿੰਘ ਨੇ ਆਪਣੀ ਚੋਣ ਦਾ ਆਧਾਰ ਇਸ ਨੁਸਖੇ ਨੂੰ ਬਣਾਇਆ ਹੋਵੇ, ਹਾਲਾਂਕਿ ਦੋਹਾਂ ਵਿਚ ਘਟਨਾਵਾਂ ਦੀ ਗਿਣਤੀ ਹੀ ਇੱਕੋ ਜਿਹੀ ਹੈ, ਇਨ੍ਹਾਂ ਵਿਚ ਕਾਫੀ ਭਿੰਨਤਾ ਹੈ ।

ਮਹਿਮਾ ਪ੍ਰਕਾਸ਼ ਵਿਚ ੫੮ ਸਾਖੀਆਂ ਹਨ ਜਿਨ੍ਹਾਂ ਵਿੱਚੋਂ ਬਹੁਤੀਆਂ ਦੇ ਸਿਰਲੇਖ ਦਿੱਤੇ ਹਨ, ਪਰ ਕਈਆਂ ਦੇ ਨਹੀਂ । ਇਸ ਗ੍ਰੰਥ ਵਿਚ ਜਿਹੜੀਆਂ ਸਾਖੀਆਂ ਕਾਨੀਂਬੱਧ ਕੀਤੀਆਂ ਗਈਆਂ ਹਨ, ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

ਮਹਿਮਾ ਪ੍ਰਕਾਸ਼ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹੇਠ ਲਿਖੀਆਂ ਸਾਖੀਆਂ ਹਨ:

੧. ਅਵਤਾਰ ਧਾਰਨ ਦੀ ਸਾਖੀ
੨. ਨਾਮਕਰਣ ਦੀ ਸਾਖੀ
੩. ਜਨੇਊ ਪਹਿਨਣ ਦੀ ਸਾਖੀ
੪. ਪਾਂਧੇ ਪਾਸ ਪੜ੍ਹਨ ਦੀ ਸਾਖੀ
੫. ਮੁੱਲਾਂ ਪਾਸ ਪੜ੍ਹਨ ਦੀ ਸਾਖੀ
੬. ਮੱਝਾਂ ਚਾਰਨ ਦੀ ਸਾਖੀ
੭. ਬਿਰਛ ਦੀ ਛਾਂ ਨਾ ਫਿਰੀ
੮. ਵਿਆਹ ਦੀ ਸਾਖੀ

੯. ਸੱਚਾ ਸੌਦਾ ਦੀ ਸਾਖੀ
੧੦. ਉਜੜੀ ਖੇਤੀ ਦੀ ਸਾਖੀ
੧੧. ਸਾਖੀ ਪੰਡਤ ਨਾਲ
੧੨. ਸਾਖੀ ਵੈਦ ਨਾਲ
੧੩. ਸੁਲਤਾਨਪੁਰ ਲੋਧੀ ਜਾਣਾ (ਮੋਦੀਖਾਨੇ ਦੀ ਸਾਖੀ)
੧੪. ਵੇਈਂ ਪ੍ਰਵੇਸ਼ ਦੀ ਸਾਖੀ
੧੫. ਪਹਿਲੀ ਉਦਾਸੀ ਦੀ ਕਥਾ
੧੬. ਕੂੰਜਾਂ ਨਾਲ ਚਰਚਾ
੧੭. ਸੱਜਣ ਠੱਗ ਦੀ ਸਾਖੀ
੧੮. ਕਾਰਮੁਕ ਬੈਸਨੋ ਚਰਚਾ
੧੯. ਅਚਾਰੀ ਮਤ ਬੈਸਨੋ ਚਰਚਾ (ਪਹਿਲੀ ਉਦਾਸੀ ਖਤਮ)
੨੦. ਕਉਲਾ ਨਾਲ ਸਾਖੀ
੨੧. ਤਲਵੰਡੀ ਰਹਿਣ ਸਮੇਂ ਮਾਂ ਬਾਪ ਅਤੇ ਹੋਰ ਲੋਕਾਂ ਨਾਲ ਮਿਲਾਪ
੨੨. ਪਾਕਪਟਨ ਜਾਂ ਸ਼ੇਖ ਇਬਰਾਹੀਮ ਦੀ ਸਾਖੀ
੨੩. ਸਾਖੀ ਸ਼ਾਹ ਮੁਕੀਮ ਦੀ
੨੪. ਕੇਸੋ ਦਾਸ ਸਰੇਵੜੇ ਨਾਲ ਚਰਚਾ
੨੫. ਸਾਖੀ ਨਾਨੂੰ ਪੰਡਤ ਨਾਲ
੨੬. ਸਾਖੀ ਪੂਰਨ ਗਿਰ ਨਾਲ
੨੭. ਸਾਖੀ ਕਲਜੁਗ ਨਾਲ
੨੮. ਸ਼ਾਹ ਸਰਫ਼ ਨਾਲ ਚਰਚਾ
੨੯. ਭਰਥਰੀ ਨਾਲ ਚਰਚਾ
੩੦. ਸਾਖੀ ਸ਼ਿਵਨਾਭ ਨਾਲ
੩੧. ਓਅੰਕਾਰ ਸਥਾਨ ਦੀ ਸਾਖੀ
੩੨. ਕਚਲੀਬਨ ਤ੍ਰਿਆ ਰਾਜ ਦੀ ਸਾਖੀ
੩੩. ਸੇਤ ਬੰਦ ਰਮੇਸਰ ਸੋ ਗੋਸਟਿ
੩੪. ਕਾਵਰੂ ਦੇਸ ਦੀ ਸਾਖੀ
੩੫. ਸੁਮੇਰ ਪਰਬਤ ਦੀ ਸਾਖੀ
੩੬. ਸਾਖੀ ਦੇਵਤਾ ਦੀ ਜੋ ਇੰਦਰ ਦੇ ਸਰਾਪ ਨਾਲ ਅਸੁਰ ਬਣ ਗਿਆ ਸੀ
੩੭. ਸਾਖੀ ਅਗਨ ਰਿਖੀ ਕੀ
੩੮. ਸਾਖੀ ਸਿਧ ਮਤੇ ਕੀ
੩੯. ਪੰਜਾਬ ਨੂੰ ਵਾਪਸੀ (ਦੂਜੀ ਉਦਾਸੀ ਖਤਮ)
੪੦. ਸਾਖੀ ਕਿਰਾਣੇ ਕੀ
੪੧. ਸਾਖੀ ਮੱਕੇ ਕੀ
੪੨. ਸਾਖੀ ਮਦੀਨੇ ਕੀ (ਦੋ ਸਾਖੀ)
੪੩. ਪੰਜਾਬ ਕੋ ਗੁਰੂ ਜੀ ਆਈ (ਸਿਆਲਕੋਟ ਦੂਨੀ ਚੰਦ ਦੇ ਪਿਤਾ ਦੀ ਕਥਾ)
੪੪. ਸਾਖੀ ਬਾਬਰ ਪਾਤਸ਼ਾਹ ਦੀ (ਦੋ)
੪੫. ਰਾਵੀ ਕੋ ਚਲੇ (ਕਰਤਾਰਪੁਰ ਵਸਾਉਣਾ)
੪੬. ਸਾਖੀ ਗੁਰੂ ਅੰਗਦ ਜੀ ਦੇ ਮਿਲਾਪ ਦੀ।

ਮਹਿਮਾ ਪ੍ਰਕਾਸ਼[੮] ਕੇਵਲ ਵਸਤੂ ਸਮਗਰੀ ਜਾਂ ਵਰਣਯ ਵਿਸ਼ੇ ਕਰਕੇ ਹੀ ਨਹੀਂ, ਸਗੋਂ ਆਪਣੀ ਪਹੁੰਚ, ਸੋਚ ਅਤੇ ਨਿਭਾਅ ਕਰਕੇ ਵੀ ਮੱਧਕਾਲੀ ਰਚਨਾ ਹੀ ਸਾਬਤ ਹੁੰਦੀ ਹੈ। ਹਾਲਾਂ ਕਿ ਇਸ ਦਾ ਰਚਨਾ ਕਾਲ ੧੮੬੩ ਈ: ਹੈ। ਅੰਗਰੇਜ਼ੀ ਦੇ ਆਉਣ ਨਾਲ ਭਾਵੇਂ ਨਵੀਂ ਵਿੱਦਿਅਕ ਪ੍ਰਣਾਲੀ ਸਹਿਜੇ-ਸਹਿਜੇ ਪ੍ਰਚਲਿਤ ਹੋ ਰਹੀ ਸੀ

ਪ੍ਰਕਾਸ਼ ਵਿਚਲੀਆਂ ਸਾਖੀਆਂ ਵਿਚ ਉਸੇ ਤਰ੍ਹਾਂ ਮੱਧਕਾਲੀ ਸੁਰ ਸੁਣਾਈ ਦਿੰਦੀ ਹੈ। ਉਦਾਹਰਨ ਵਜੋਂ ਮੁੱਲਾਂ ਵਾਲੀ ਸਾਖੀ ਵਿਚ ਜਿਹੋ ਜੇਹਾ ਉੱਤਰ ਗੁਰੂ ਜੀ ਪਾਂਧੇ ਨੂੰ ਦੇਂਦੇ ਹਨ, ਉਹੋ ਜਿਹਾ ਹੀ ਮੁੱਲਾਂ ਨੂੰ ਵੀ ਦੇਂਦੇ ਹਨ ਕਿ ਉਸ ਪਾਸ ਏਹੋ ਜਿਹਾ ਇਲਮ ਨਹੀਂ ਜਿਸ ਨਾਲ ਬੰਦਖਲਾਸੀ ਹੁੰਦੀ ਹੋਵੇ :

*ਗਏ ਮਕਤਬ ਮੋ ਸਤਿਗੁਰ ਦਇਆਲ।*
*ਲਿਖਤ ਪੜਤ ਦੇਖੇ ਵਾਤ ਬਾਲ।*
*ਅਲਫ਼ ਬੇ ਮੁਲਾਂ ਲਿਖ ਦੀਨੀ।*
*ਪੜੀਐ ਨਾਨਕ ਜੀ ਪ੍ਰਬੀਨੀ।*
*ਐਸਾ ਇਲਮ ਨਹੀ ਤੁਮ ਪਾਸ।*
*ਪੜੈ ਜਾਸ ਹੋਇ ਬੰਦ ਖਲਾਸਾ।*[10]

ਸਾਖੀਆਂ ਵਿਚ ਬਾਣੀ ਖੰਡਾਂ ਅਥਵਾ ਸ਼ਬਦਾਂ ਦਾ ਪ੍ਰਯੋਗ ਇਨ੍ਹਾਂ ਦੇ ਰਚੇ ਜਾਣ ਦੀ ਇਕ ਵਿਧੀ ਵਜੋਂ ਹੋਇਆ ਹੈ। ਮਹਿਮਾ ਪ੍ਰਕਾਸ਼ ਵਿਚ ਤਾਂ ਇਹ ਵਿਧੀ ਅਮਲ ਵਿਚ ਲਿਆਂਦੀ ਗਈ ਹੈ। ਆਸਾ ਕੀ ਵਾਰ ਵਿਚਲੀਆਂ ਕਈ ਪਉੜੀਆਂ ਸ਼ੇਖ ਇਬਰਾਹੀਮ ਵਾਲੀ ਜਨਮ ਸਾਖੀ ਵਿਚ ਦਰਜ ਹਨ। ਬਾਣੀ-ਖੰਡਾਂ ਨੂੰ ਵਰਤਣਾ ਸਾਖੀਆਂ ਵਿਚ ਇਕ ਰਚਨਾ-ਜੁਗਤ ਵਜੋਂ ਇਸ ਕਦਰ ਹਾਵੀ ਹੈ ਕਿ ਬਹੁਤ ਸਾਰੀ ਕੱਚੀ ਬਾਣੀ ਵੀ ਇਨ੍ਹਾਂ ਵਿਚ ਵਰਤ ਲਈ ਗਈ ਹੈ। ਉਪਰੋਕਤ ਇਬਰਾਹੀਮ ਵਾਲੀ ਸਾਖੀ ਵਿਚ ਜਿਥੇ 'ਕਵਣੁ ਸੁ ਅਖਰੁ ਕਵਣੁ ਗੁਣ ਕਵਣੁ ਸੁ ਮਣੀਆ ਮੰਤੁ'' ਵਾਲੇ ਪ੍ਰਸ਼ਨ ਦਾ ਜੁਆਬ, ''ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ' ਵਾਲੇ ਸਲੋਕ ਵਿਚ ਦਿੱਤਾ ਗਿਆ ਹੈ ਪਰ ਮਹਿਮਾ ਪ੍ਰਕਾਸ਼ ਵਿਚ ਇਹ ਜੁਆਬ ਇੱਥੇ ਹੀ ਖ਼ਤਮ ਨਹੀਂ ਹੁੰਦਾ, ਸਗੋਂ ਅੱਗੇ ਵੀ ਚਲਦਾ ਹੈ :

*ਸੇਵਾ ਕਰੇ ਜੁ ਕੰਤ ਕੀ ਕੰਤ ਤਿਸੀ ਕਾ ਹੋਇ।*
*ਗਰਬੀ ਕੰਤ ਨ ਪਾਈਐ ਨਾਵੈ ਧਰੀ ਸਮਾਲਿਓ।*

ਕਿਤੇ-ਕਿਤੇ ਆਮ ਸਾਖੀਆਂ ਨਾਲੋਂ ਮਹਿਮਾ ਪ੍ਰਕਾਸ਼ ਵਿਚ ਹਟ ਕੇ ਜਾਂ ਵੱਖਰੀ ਭਾਂਤ ਦੀ ਸੂਚਨਾ ਵੀ ਹੈ। ਉਦਾਹਰਨ ਵਜੋਂ ਸ੍ਰੀ ਗੁਰੂ ਅੰਗਦ ਦੇਵ ਜੀ ਵਾਲੀਆਂ ਸਾਖੀਆਂ ਵਿੱਚੋਂ ਇਕ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪੁੱਤਰਾਂ, ਬਾਬਾ ਦਾਤੂ ਜੀ ਅਤੇ ਬਾਬਾ ਦਾਸੂ ਜੀ ਬਾਰੇ ਜੋ ਸੂਚਨਾ ਇਸ ਗ੍ਰੰਥ ਵਿਚ ਦਿੱਤੀ ਹੋਈ ਹੈ, ਉਹ ਕਿਧਰੇ ਹੋਰ ਨਹੀਂ ਪੜ੍ਹੀ ਸੁਣੀ। ਸੂਚਨਾ ਇਹ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਇਹ ਦੋਵੇਂ ਪੁੱਤਰ ਸ਼ਸਤਰਧਾਰੀ ਅਤੇ ਚੰਗੇ ਘੋੜ ਸਵਾਰ ਸਨ। ਕਿਸੇ ਮੁਹਿੰਮ ਦੇ ਸਿਲਸਿਲੇ ਵਿਚ ਵਿਦੇਸ਼ ਗਏ ਅਤੇ ਉੱਥੇ ਇਕ ਲੜਾਈ ਵਿਚ ਕੰਮ ਆਏ।

*ਦੋਹਰਾ : ਲਹਨਾ ਜੀ ਕੇ ਪੁਤ੍ਰ ਦੁਇ ਦਾਸੂ ਦਾਤੂ ਤਿਨ ਨਾਮ।*

*ਸਸਤਰ ਧਾਰ ਘੋੜੇ ਚੜੈ ਦੇਸ ਬ੍ਰਿਤ ਕਰੇ ਕਾਮ ।*
*ਚੌਪਈ : ਚੜ੍ਹ ਗਏ ਬਿਦੇਸ ਤਹਾ ਭਈ ਲੜਾਈ ।*
*ਸਭ ਲੜ ਮੋਏ ਖਬਰ ਨ ਕਾਈ ।*
*ਦੋਨੋ ਸੁਤ ਕੀ ਇਹ ਬਿਧ ਭਈ ।*
*ਭਏ ਖਿਮਾਵੰਤ ਕੁਝ ਸੁਦੀ ਨ ਕਹੀ ।*[11]

ਮਹਿਮਾ ਪ੍ਰਕਾਸ਼ ਦੇ ਅੰਤ ਉੱਪਰ ਹੋਰ ਮੱਧਕਾਲੀ ਗ੍ਰੰਥਾਂ ਵਾਂਗ ਇਸ ਗ੍ਰੰਥ ਦੇ ਪੜ੍ਹਨ ਸੁਣਨ ਦੇ ਮਹਾਤਮ ਦੀ ਗੱਲ ਵੀ ਕੀਤੀ ਗਈ ਹੈ ।

*ਸਤਿਗੁਰ ਕ੍ਰਿਪਾ ਨਿਧਾਨ, ਨਿਮਾਨੇ ਕੇ ਨਾਮ ਪ੍ਰਭ*
*ਕਰ ਕਿਰਪਾ ਦੀਜੇ ਦਾਨ, ਲਾਲ ਸਿੰਘ ਤੁਹ ਦਾਸ ਹੈ ।*
*ਸੰਗਤ ਬਿਕ੍ਰਮ ਨਿਰਪ ਜੋ ਉਨੀ ਸੈ ਵੀਆਹਿ ।*
*ਬਣੀ ਸਤਿਗੁਰ ਕੀ ਲਿਖੀ ਭਦਰੇ ਥਿਤ ਦੁਤ ਆਹਿ ।*
*ਸੁਣੇ ਸੁਣਾਵੇ ਮਨ ਧਰੇ ਮਹਿਮਾ ਸਤਿਗੁਰ ਜੋਇ ।*
*ਜਨਮ ਮਰਨ ਤਾ ਕਾ ਮਿਟੈ ਅੰਤ ਪਰਮਗਤਿ ਹੋਇ ।*[12]

ਮਹਿਮਾ ਪ੍ਰਕਾਸ਼ ਦਾ ਸਾਹਿਤਕ ਪੱਧਰ ਸਰੂਪ ਦਾਸ ਭੱਲਾ ਦੇ ਗ੍ਰੰਥ ਵਰਗਾ ਹੀ ਹੈ । ਸਾਖੀਆਂ ਦੇ ਅਰੰਭ ਜਾਂ ਖਤਮ ਹੋਣ ਅਤੇ ਸਿਰਲੇਖ ਆਦਿ ਸਬੰਧੀ ਸੂਚਨਾਵਾਂ ਵਾਰਤਕ ਵਿਚ ਹਨ ਜਿਵੇਂ 'ਸਾਖੀ ਪੂਰਨ ਹੋਈ' , 'ਆਗੇ ਸਾਖੀ ਹੋਰ ਚਲੀ', 'ਆਗੇ ਸਾਖੀ ਸਿਵਨਾਭ ਦੀ ਨਿਰੂਪਨ ਹੋਇਗੀ' ਪਰ ਸਮੁੱਚਾ ਬਿਰਤਾਂਤ ਕਵਿਤਾ ਵਿਚ ਹੈ । ਗ੍ਰੰਥ ਦੀ ਸੰਰਚਨਾ ਵੀ ਸਰੂਪ ਦਾਸ ਭੱਲਾ ਨਾਲ ਮਿਲਦੀ ਜੁਲਦੀ ਹੈ । ਬਿਰਤਾਂਤ ਜਾਂ ਕਵਿਤਾ ਵਿਚ ਜਿਹੜੇ ਛੰਦ ਵਰਤੇ ਗਏ ਹਨ, ਉਹ ਹਨ : ਦੋਹਰਾ, ਚੌਪਈ, ਮਧਕਾਰ, ਮਕਰ, ਅੜਿਲ, ਤੋਮਰ, ਰਸਾਤਲ ਅਤੇ ਸੋਰਠਾ ਆਦਿ । ਚੌਪਈ ਆਪਣੀ ਰਵਾਨੀ ਅਤੇ ਬਿਰਤਾਂਤ ਨੂੰ ਤੇਜ਼ੀ ਨਾਲ ਤੋਰਨ ਲਈ ਕਵੀਆਂ ਵਿਚ ਕਾਫੀ ਪ੍ਰਸਿੱਧ ਰਹੀ ਹੈ । ਸੰਤ ਲਾਲ ਸਿੰਘ ਦਾ ਪਸੰਦੀਦਾ ਛੰਦ ਵੀ ਚੌਪਈ ਹੀ ਹੈ । ਮਕਸਦ ਆਪਣੀ ਗੱਲ ਨੂੰ ਰਵਾਨੀ ਨਾਲ ਕਹਿਣ ਦਾ ਹੈ, ਕਾਵਿ ਚਮਤਕਾਰ ਪੈਦਾ ਕਰਨਾ ਨਹੀਂ । ਮਹਿਮਾ ਪ੍ਰਕਾਸ਼ ਦੀ ਭਾਸ਼ਾ ਵਧੇਰੇ ਕਰਕੇ ਨਿਰਮਲੇ ਸਾਧਾਂ ਦੇ ਟਾਕਰੇ ਸੌਖੀ ਤੇ ਸਰਲ ਹੈ । ਇਹ ਵਧੇਰੇ ਕਰਕੇ ਗੁਰਬਾਣੀ ਵਾਲੇ ਮੁਹਾਵਰੇ ਅਧੀਨ ਹੀ ਚੱਲਦੀ ਹੈ, ਬੇਸ਼ੱਕ ਕਿੱਧਰੇ-ਕਿੱਧਰੇ ਇਸ ਨਾਲੋਂ ਵੀ ਸੌਖੀ ਹੋ ਜਾਂਦੀ ਹੈ :

*ਕਾਲੂ ਨਾਨਕ ਜੀ ਸੇ ਕਹੈ । ਹੋਇ ਵਿਰਕਤ ਤੁਮ ਬੈਠੇ ਰਹੈ ।*
*ਸੌਦਾ ਸੂਤ ਗ੍ਰਹੀ ਕੋ ਕਾਮ । ਲਿਆਵੋ ਸੌਦਾ ਸੁਖ ਹੋਇ ਧਾਮ ।*
*ਸੁੰਨ ਬਚਨ ਪਿਤਾ ਬਾਬੇ ਮਨ ਲੀਆ । ਲੇ ਟਹਲੀਆ ਸੰਗ ਪਿਆਨਾ ਕੀਆ ।*
*ਮਗ ਮੋ ਚਲਤ ਇਕ ਸੌਦਾ ਦੇਖਾ । ਬੈਠੇ ਤਹਾਂ ਬਹੁ ਸਾਧ ਵਸੇਖਾ ।*

*ਤਿਨ ਕੇ ਪਾਸ ਬਾਬਾ ਜੀ ਗਏ । ਦੇਖਤ ਤਾਹਿ ਮਗਨ ਮਨ ਭਏ ।*

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਮਹਿਮਾ ਪ੍ਰਕਾਸ਼ ਮੱਧਕਾਲੀ ਸਿੱਖ ਸਾਹਿਤ ਦਾ ਇਕ ਮੁੱਲਵਾਨ ਗ੍ਰੰਥ ਹੈ । ਨਾ ਸਿਰਫ ਆਪਣੇ ਵਰਣਯ, ਵਿਸ਼ੇ, ਕਾਵਿ ਰੂੜ੍ਹੀਆਂ ਅਤੇ ਸਾਹਿਤ ਪਰੰਪਰਾ ਕਰਕੇ, ਸਗੋਂ ਇਸ ਵਿਚ ਆਈਆਂ ਕੁਝ ਨਵੀਆਂ ਗੱਲਾਂ ਕਰਕੇ ਵੀ । ਹੱਥਲੀ ਕੋਸ਼ਿਸ਼ ਇਕ ਅਰੰਭਲੇ ਭਾਂਤ ਦਾ ਅਧਿਐਨ ਹੈ । ਏਸੇ ਤਰ੍ਹਾਂ 'ਗੁਰ ਗਯਾਨ ਪ੍ਰਕਾਸ਼' ਵੀ ਅਹਿਮ ਰਚਨਾ ਹੈ ਜਿਸ ਦੇ ਦੀਰਘ ਅਧਿਐਨ ਦੀ ਲੋੜ ਹੈ । ਸੰਤ ਲਾਲ ਸਿੰਘ ਦੇ ਕਵਿਤਵ ਨੂੰ ਘੋਖਣ, ਪਰਖਣ ਅਤੇ ਸਾਂਭਣ ਲਈ ਸਿੱਖ ਸਾਹਿਤ ਅਤੇ ਪੰਜਾਬੀ ਨਾਲ ਜੁੜੇ ਅਦਾਰਿਆਂ ਨੂੰ ਇਨ੍ਹਾਂ ਦੋਹਾਂ ਗ੍ਰੰਥਾਂ ਨੂੰ ਵਿਧੀਵਤ ਸੰਪਾਦਿਤ ਕਰ ਕੇ ਪ੍ਰਕਾਸ਼ਿਤ ਕਰਨਾ ਚਾਹੀਦਾ ਹੈ ।

### *ਹਵਾਲੇ ਅਤੇ ਟਿੱਪਣੀਆਂ*

*੧. ਕਾਨ੍ਹ ਸਿੰਘ ਭਾਈ, ਗੁਰ ਮਹਿਮਾ ਰਤਨਾਵਲੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੮੪, ਸਫਾ ੩੭੧.*

*੨. ਪੰਜਾਬੀ ਹੱਥ ਲਿਖਤਾਂ ਦੀ ਸੂਚੀ (ਸੰਪ. ਸ਼ਮਸ਼ੇਰ ਸਿੰਘ ਅਸ਼ੋਕ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਭਾਗ ਦੂਜਾ, ੧੯੬੩, ਸਫਾ ੨੯੧.*

*੩. ਉਹੀ, ਭਾਗ ਦੂਜਾ, ਸਫਾ ੪੬੪.*

*੪. ਸੰਮਤ ਬਿਕ੍ਰਮ ਨਿਰਪ ਕੈ, ਉਨੀ ਸੈ ਤਿਰਤਾਲ ।*
*ਭਾਦ੍ਵ ਵਦੀ ਤ੍ਰਿਤੀਆ, ਥਿਤੇ ਪੂਰ ਕੀਉ ਸਿੰਘ ਲਾਲ ।*
*ਗੁਰ ਗਿਆਨ ਪ੍ਰਕਾਸ਼, ਪੱਤਰਾ ਨੰ. ੪੨੨.*

*੫. ਉਹੀ, ਪੱਤਰਾ ਨੰ. ੩੪-੩੫.*

*੬. ਸੰਮਤ ਬਿਕ੍ਰਮ ਨਿਰਪ ਜੋ ਉਨੀ ਸੈ ਵੀਆਹਿ ।*
*ਬਾਣੀ ਸਤਿਗੁਰ ਕੀ ਲਿਖੀ, ਭਦ੍ਰੇ ਥਿਤ ਦੂਤ ਆਹਿ ।*
*ਸੁਣੈ ਸੁਭਾਵੈ ਮਨ ਧਰੇ, ਮਹਮਾ ਸਤਿਗੁਰ ਜੋਇ ।*
*ਜਨਮ ਮਰਨ ਤਾ ਕਾ ਮਿਟੈ, ਅੰਤ ਪਰਮਗਤ ਹੋਇ ।*
*ਮਹਿਮਾ ਪ੍ਰਕਾਸ਼, ਪੱਤਰਾ ਨੰ. ੯੩-੯੪.*

*੭. ਮਹਿਮਾ ਪ੍ਰਕਾਸ਼, ਪੱਤਰਾ ਨੰ. ੧.*

*੮. ਉਹੀ।*

*੯. ਉਹੀ, ਪੱਤਰਾ ਨੰ. ੨.*

*੧੦. ਉਹੀ, ਪੱਤਰਾ ਨੰ. ੪.*

*੧੧. ਉਹੀ, ਪੱਤਰਾ ਨੰ. ੯੦.*

*੧੨. ਉਹੀ, ਪੱਤਰਾ ਨੰ. ੯੨.*

# ਸ਼ਹੀਦ ਕਰਤਾਰ ਸਿੰਘ ਸਰਾਭਾ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਵਿਖੇ 'ਸਰਾਭਾ' ਨਾਂ ਦਾ ਇਕ ਪਿੰਡ ਹੈ। ਇਹ ਪਿੰਡ ਲੁਧਿਆਣਾ-ਪੱਖੋਵਾਲ ਸੜਕ 'ਤੇ ਸਥਿਤ ਹੈ। ਰੇਲਵੇ ਸਟੇਸ਼ਨ ਲੁਧਿਆਣਾ ਇਸ ਪਿੰਡ ਤੋਂ ੧੬ ਕਿਲੋਮੀਟਰ ਦੂਰ ਹੈ। ਇਸ ਪਿੰਡ ਵਿਚ ਗਰੇਵਾਲ ਬੰਸ ਨਾਲ ਸੰਬੰਧਿਤ ਜੱਟਾਂ ਦਾ ਨਿਵਾਸ ਹੈ। ਇਸ ਬੰਸ ਦੇ ਲੋਕ ੧੪੬੯ ਈ: ਦੇ ਨੇੜੇ ਪੰਜਾਬ ਵਿਚ ਆਏ ਸਨ। ਇਨ੍ਹਾਂ ਨੇ ਪੰਜਾਬ ਵਿਚ ਆ ਕੇ ਸਭ ਤੋਂ ਪਹਿਲਾਂ ਪਰਿਮਾਲ, ਲਲਤੋਂ ਤੇ ਗੁਜਰਵਾਲ ਆਦਿ ਪਿੰਡ ਅਬਾਦ ਕੀਤੇ ਸਨ। ਚੰਦੇਲ ਰਾਜਾ ਦੀ ਪੀੜ੍ਹੀ ਵਿੱਚੋਂ ਰਾਜਾ ਬੈਰਸੀ ਹੋਇਆ ਹੈ ਜਿਸ ਦੀ ਸਤਾਰ੍ਹਵੀਂ ਪੀੜ੍ਹੀ ਦੇ ਚੌਧਰੀ ਗੁਜਰ ਨੇ ੧੪੬੯ ਈ: ਵਿਚ ਹਿਸਾਰ ਦੇ ਇਲਾਕੇ 'ਚੋਂ ਆ ਕੇ ਗੁਜਰਵਾਲ ਪਿੰਡ ਦੀ ਮੋਹੜੀ ਗੱਡ ਕੇ ਅਬਾਦ ਕੀਤਾ ਸੀ ਅਤੇ ਇਸ ਇਲਾਕੇ ਦੀ ੫੪ ਹਜ਼ਾਰ ਵਿਘੇ ਜ਼ਮੀਨ 'ਤੇ ਕਬਜ਼ਾ ਕੀਤਾ ਸੀ। ਗੁਜਰਵਾਲ ਪਿੰਡ ਵਿੱਚੋਂ ਇਸ ਬੰਸ ਦੇ ਲੋਕ ਅੱਗੇ ਕਿਲ੍ਹਾ ਰਾਏਪੁਰ, ਲੋਹਗੜ੍ਹ, ਫਲੇਵਾਲ, ਮਹਿਮਾ ਸਿੰਘ ਵਾਲਾ ਤੇ ਨਾਰੰਗਵਾਲ ਵਿਚ ਅਬਾਦ ਹੋ ਗਏ। ਇਸ ਇਲਾਕੇ ਵਿਚ ਇਨ੍ਹਾਂ ਨੇ ੬੪ ਪਿੰਡ ਅਬਾਦ ਕੀਤੇ। ਸੰਨ ੧੬੩੧ ਈ: ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਜਰਵਾਲ ਪਿੰਡ ਵਿਚ ਆਪਣੇ ਪਵਿੱਤਰ ਚਰਨ ਪਾਏ। ਗੁਰੂ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੇ ਸਿੱਖੀ ਧਾਰਨ ਕਰ ਲਈ। ਇਸ ਬੰਸ ਦੇ ਲੋਕਾਂ ਦਾ ਇਲਾਕੇ ਵਿਚ ਬਹੁਤ ਮਾਨ-ਸਨਮਾਨ ਹੈ। ਇਲਾਕੇ ਵਿਚ ਇਹ ਕਹਾਵਤ ਆਮ ਹੈ "ਟਿੱਕਾ ਧਾਲੀਵਾਲਾਂ ਦਾ, ਚੌਧਰ ਗਰੇਵਾਲਾਂ ਦੀ, ਬਜ਼ੁਰਗੀ ਗਿੱਲਾਂ ਨੂੰ"। ਭਾਰਤ ਦੀ ਅਜ਼ਾਦੀ ਦੇ ਮਹਾਨ ਸ਼ਹੀਦ ਸ. ਕਰਤਾਰ ਸਿੰਘ ਸਰਾਭਾ ਵੀ ਇਸੇ ਬੰਸ ਵਿੱਚੋਂ ਹਨ।

ਸ. ਕਰਤਾਰ ਸਿੰਘ ਸਰਾਭਾ ਦਾ ਜਨਮ ਪਿੰਡ ਸਰਾਭਾ ਵਿਖੇ ਸ. ਮੰਗਲ ਸਿੰਘ ਦੇ ਘਰ ਮਾਤਾ ਸਾਹਿਬ ਕੌਰ ਦੀ ਕੁੱਖੋਂ ੨੪ ਮਈ, ੧੮੯੬ ਈ: ਨੂੰ ਰੱਜੇ-ਪੁੱਜੇ ਘਰ ਵਿਚ ਹੋਇਆ। ਆਪ ਤੋਂ ਛੋਟੀ ਆਪ ਜੀ ਦੀ ਇਕ ਭੈਣ ਸੀ ਜਿਸ ਦਾ ਨਾਂ ਧੰਨ ਕੌਰ ਸੀ। ਆਪ ਜੀ ਪਾਸ ਵਾਹੀ ਯੋਗ ਚੰਗੀ ਜ਼ਮੀਨ ਸੀ ਜਿਸ 'ਤੇ ਸ. ਮੰਗਲ ਸਿੰਘ ਖੇਤੀ ਕਰਦਾ ਸੀ। ਆਪ ਜੀ ਦਾ ਇਕ ਚਾਚਾ ਉੜੀਸਾ ਵਿਚ ਮਹਿਕਮਾ ਜੰਗਲਾਤ ਦੇ ਸਰਕਾਰੀ ਅਫਸਰ ਸਨ। ਦੂਜਾ ਚਾਚਾ ਯੂ.ਪੀ. ਵਿਚ ਇੰਸਪੈਕਟਰ

---

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਸੀ। ਆਪ ਛੋਟੀ ਉਮਰ ਦੇ ਹੀ ਸਨ ਜਦੋਂ ਆਪ ਜੀ ਦੇ ਪਿਤਾ ਜੀ ਦਾ ਦਿਹਾਂਤ ਹੋ ਗਿਆ। ਆਪ ਜੀ ਦਾ ਪਾਲਣ-ਪੋਸ਼ਣ ਆਪ ਜੀ ਦੇ ਦਾਦਾ ਸ. ਬਦਨ ਸਿੰਘ ਦੀ ਦੇਖ-ਰੇਖ ਹੇਠ ਹੋਇਆ। ਪ੍ਰਾਇਮਰੀ ਤਕ ਦੀ ਸਿੱਖਿਆ ਆਪ ਨੇ ਪਿੰਡ ਦੇ ਸਕੂਲ ਤੋਂ ਹੀ ਪ੍ਰਾਪਤ ਕੀਤੀ। ਮਾਲਵਾ ਖਾਲਸਾ ਹਾਈ ਸਕੂਲ ਤੋਂ ਨੌਵੀਂ ਪਾਸ ਕਰ ਲਈ। ਦਸਵੀਂ ਦੀ ਸਿੱਖਿਆ ਲਈ ਆਪ ਨੇ ਆਪਣੇ ਚਾਚਾ ਜੀ ਪਾਸ ਉੜੀਸਾ ਵਿਖੇ ਦਾਖਲਾ ਲੈ ਲਿਆ। ਇਨ੍ਹਾਂ ਦਿਨਾਂ ਵਿਚ ਉੜੀਸਾ ਅਤੇ ਬੰਗਾਲ ਵਿਚ ਅਜ਼ਾਦੀ ਲਈ ਸੰਘਰਸ਼ ਦੀਆਂ ਗਤੀਵਿਧੀਆਂ ਚਾਲੂ ਹੋ ਚੁੱਕੀਆਂ ਸਨ। ਦੇਸ਼ ਵਿਦੇਸ਼ ਵਿਚ ਵਾਪਰ ਰਹੀਆਂ ਘਟਨਾਵਾਂ ਅੰਗਰੇਜ਼ੀ ਅਖਬਾਰਾਂ ਰਾਹੀਂ ਸ. ਕਰਤਾਰ ਸਿੰਘ ਸਰਾਭਾ ਦੇ ਦਿਲ 'ਤੇ ਵੀ ਦਸਤਕ ਦੇਣ ਲੱਗ ਪਈਆਂ ਸਨ। ਇੱਥੇ ਹੀ ਸ. ਕਰਤਾਰ ਸਿੰਘ ਸਰਾਭਾ ਨੂੰ ਅਗਾਂਹਵਧੂ ਸਾਹਿਤ, ਰਾਜਨੀਤੀ ਅਤੇ ਇਤਿਹਾਸ ਨਾਲ ਸੰਬੰਧਿਤ ਕਿਤਾਬਾਂ ਪੜ੍ਹਣ ਦਾ ਮੌਕਾ ਮਿਲਿਆ। ਇੱਥੇ ਇਨ੍ਹਾਂ ਨੇ ਪੰਜਾਬੀ ਭਾਸ਼ਾ ਦੇ ਨਾਲ-ਨਾਲ ਹਿੰਦੀ, ਉਰਦੂ ਅਤੇ ਅੰਗਰੇਜ਼ੀ 'ਤੇ ਚੰਗੀ ਪਕੜ ਹਾਸਲ ਕਰ ਲਈ। ਦਸਵੀਂ ਪਾਸ ਕਰਨ ਤੋਂ ਬਾਅਦ ਆਪ ਨੂੰ ਉੱਚੇਰੀ ਸਿੱਖਿਆ ਲਈ ਅਮਰੀਕਾ ਭੇਜਣ ਦੀ ਯੋਜਨਾ ਬਣਾਈ ਗਈ।

ਸ. ਕਰਤਾਰ ਸਿੰਘ ਸਰਾਭਾ ਸਿੱਖਿਆ ਪ੍ਰਾਪਤ ਕਰਨ ਦੇ ਮੰਤਵ ਨਾਲ ਭਾਰਤ ਤੋਂ ਚੱਲ ਕੇ ਅਮਰੀਕਾ ਦੀ ਸਾਨਫ੍ਰਾਂਸਿਸਕੋ ਬੰਦਰਗਾਹ 'ਤੇ ੧ ਜਨਵਰੀ, ੧੯੧੨ ਈ: ਨੂੰ ਪਹੁੰਚ ਗਿਆ। ਇੱਥੇ ਸਰਕਾਰ ਨੇ ਭਾਰਤ ਤੋਂ ਆਏ ਹਿੰਦੋਸਤਾਨੀਆਂ ਨੂੰ ਜਹਾਜ਼ 'ਚੋਂ ਉਤਰਨ ਦੀ ਆਗਿਆ ਨਾ ਦਿੱਤੀ। ਇੱਥੇ ਹਿੰਦੁਸਤਨੀਆਂ ਨਾਲ ਹੁੰਦੇ ਮਾੜੇ ਸਲੂਕ ਨੂੰ ਦੇਖ ਕੇ ਆਪ ਦੀ ਆਤਮਾ ਕੰਬ ਉੱਠੀ। ਇਮੀਗ੍ਰੇਸ਼ਨ ਅਫਸਰ ਨੇ ਸ. ਕਰਤਾਰ ਸਿੰਘ ਸਰਾਭਾ ਤੋਂ ਪੁੱਛਿਆ:

'ਤੇਰਾ ਨਾਂ ਕੀ ਹੈ?'

'ਕਰਤਾਰ ਸਿੰਘ ਸਰਾਭਾ।'

'ਤੂੰ ਇੱਥੇ ਕੀ ਕਰਨ ਆਇਆ ਹੈ?'

'ਮੈਂ ਇੱਥੇ ਵਿੱਦਿਆ ਪ੍ਰਾਪਤ ਕਰਨ ਲਈ ਆਇਆ ਹਾਂ।'

'ਕੀ ਹਿੰਦੋਸਤਾਨ ਵਿਚ ਪੜ੍ਹਣ ਲਈ ਕੋਈ ਥਾਂ ਨਹੀਂ ਸੀ?'

'ਹਿੰਦੋਸਤਾਨ ਵਿਚ ਯੂਨੀਵਰਸਿਟੀਆਂ ਤਾਂ ਹਨ ਪਰ ਮੈਨੂੰ ਪਤਾ ਲੱਗਾ ਹੈ ਕਿ ਅਮਰੀਕਾ ਇਕ ਆਜ਼ਾਦ ਦੇਸ਼ ਹੈ ਤੇ ਅਮਰੀਕਾ ਵਿਚ ਬਹੁਤ ਚੰਗੀਆਂ ਯੂਨੀਵਰਸਿਟੀਆਂ ਹਨ ਜਿਨ੍ਹਾਂ ਵਿਚ ਕਈ ਦੇਸ਼ਾਂ ਦੇ ਵਿਦਿਆਰਥੀ ਆ ਕੇ ਪੜ੍ਹਦੇ ਹਨ। ਮੈ ਵੀ ਇੱਥੋਂ ਪੜ੍ਹਣਾ ਚਾਹੁੰਦਾ ਹਾਂ ਤੇ ਕੁਝ ਬਣਨਾ ਚਾਹੁੰਦਾ ਹਾਂ।'

'ਜੇ ਤੈਨੂੰ ਇੱਥੇ ਉਤਰਨ ਨਾ ਦਿੱਤਾ ਜਾਵੇ ਅਤੇ ਵਾਪਸ ਮੋੜ ਦਿੱਤਾ ਜਾਵੇ ਤਾਂ

ਕੀ ਕਰੇਂਗਾ?'

'ਇਹ ਤਾਂ ਬੜੀ ਬੇਇਨਸਾਫੀ ਦੀ ਗੱਲ ਹੋਵੇਗੀ। ਅਮਰੀਕਾ ਵਰਗੇ ਆਜ਼ਾਦ ਦੇਸ਼ ਵਿਚ ਵੀ ਜੇ ਵਿਦਿਆਰਥੀਆਂ ਨੂੰ ਰੋਕਾਂ ਪਾਈਆਂ ਜਾਣਗੀਆਂ ਤਾਂ ਸੰਸਾਰ ਦੀ ਉੱਨਤੀ ਕਿਵੇਂ ਹੋਵੇਗੀ? ਇਸ ਕਰਕੇ ਮੇਰੀ ਬੇਨਤੀ ਹੈ ਕਿ ਮੈਨੂੰ ਨਾ ਰੋਕਿਆ ਜਾਵੇ। ਕੀ ਪਤਾ ਮੈਂ ਇੱਥੋਂ ਵਿੱਦਿਆ ਪ੍ਰਾਪਤ ਕਰ ਕੇ ਸੰਸਾਰ ਦੇ ਭਲੇ ਦਾ ਕੋਈ ਮਹਾਨ ਕੰਮ ਕਰ ਸਕਾਂ ਜਿਸ ਨਾਲ ਹਿੰਦੋਸਤਾਨ ਦੀ ਹੀ ਨਹੀਂ ਅਮਰੀਕਾ ਦੀ ਵੀ ਇੱਜ਼ਤ ਵੱਧ ਸਕੇ।'

ਇਹ ਸੁਣ ਕੇ ਇਮੀਗ੍ਰੇਸ਼ਨ ਅਫਸਰ ਖੁਸ਼ ਹੋ ਗਿਆ ਤੇ ਉਸ ਨੇ ਸ. ਕਰਤਾਰ ਸਿੰਘ ਸਰਾਭਾ ਨੂੰ ਸਨਫ੍ਰਾਂਸਿਸਕੋ ਉਤਰਨ ਦੀ ਆਗਿਆ ਦੇ ਦਿੱਤੀ। ਬੰਦਰਗਾਹ ਤੋਂ ਉਤਰ ਕੇ ਆਪ ਯੂਲੋਕਾਂਉਨਟੀ ਚਲੇ ਗਏ। ਇੱਥੇ ਆਪ ਪੰਜਾਬੀਆਂ ਦੇ ਖੇਤਾਂ ਅਤੇ ਬਾਗਾਂ ਵਿਚ ਫਲ ਤੋੜਨ ਦਾ ਕੰਮ ਕਰਨ ਲੱਗੇ। ਇੱਥੇ ਆਪ ਨੇ ਸਖਤ ਮਿਹਨਤ ਕਰ ਕੇ ਕੁਝ ਪੈਸੇ ਵੀ ਜਮਾਂ ਕਰ ਲਏ।

ਸੰਨ ੧੯੧੨ ਈ: ਵਿਚ ਆਪ ਨੇ ਬਰਕਲੇ ਵਿਖੇ ਕੈਲੀਫੋਰਨੀਆ ਯੂਨੀਵਰਸਿਟੀ ਵਿਚ ਰਸਾਇਣ ਵਿਗਿਆਨ ਦੀ ਪੜ੍ਹਾਈ ਲਈ ਦਾਖਲਾ ਲੈ ਲਿਆ। ਇੱਥੇ ੩੦ ਦੇ ਲੱਗਭਗ ਭਾਰਤੀ ਵਿਦਿਆਥੀ ਸਿੱਖਿਆ ਪ੍ਰਾਪਤ ਕਰ ਰਹੇ ਸਨ। ਵਿਦਿਆਰਥੀ ਦੋ ਧੜਿਆਂ ਵਿਚ ਵੰਡੇ ਹੋਏ ਸਨ। ਪੰਜਾਬੀ ਵਿਦਿਆਰਥੀ ਦੇਸ਼ ਵਿੱਚੋਂ ਅੰਗ੍ਰੇਜ਼ੀ ਰਾਜ ਨੂੰ ਖਤਮ ਕਰਨ ਲਈ ਹਥਿਆਰਾਂ ਦਾ ਇਸਤੇਮਾਲ ਕਰਨਾ ਚਾਹੁੰਦੇ ਸਨ। ਗੈਰ-ਪੰਜਾਬੀ ਵਿਦਿਆਰਥੀ ਅਹਿੰਸਾ ਅਤੇ ਡੰਗ ਟਪਾਊ ਢੰਗ ਵਿਚ ਵਿਸ਼ਵਾਸ ਰੱਖਦੇ ਸਨ। ਸ. ਕਰਤਾਰ ਸਿੰਘ ਸਰਾਭਾ ਨੇ ਬਚਪਨ ਤੋਂ ਹੀ ਸਿੱਖ ਇਤਿਹਾਸ ਵਿਚ ਸ਼ਹੀਦਾਂ ਦੀਆਂ ਸਾਖੀਆਂ ਅਤੇ ਗੁਰੂ ਸਾਹਿਬਾਨ ਦੇ ਕੁਰਬਾਨੀ ਭਰੇ ਕਾਰਨਾਮੇ ਸੁਣੇ ਹੋਏ ਸਨ। ਸ. ਕਰਤਾਰ ਸਿੰਘ ਸਰਾਭਾ ਦੇਸ਼ ਦੀ ਆਜ਼ਾਦੀ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਵਾਲੇ ਧੜੇ ਨਾਲ ਸਨ। ਇੱਥੇ ਆਪ ਦਾ ਸੰਬੰਧ ਸੰਨ ੧੯੧੩ ਈ: ਵਿਚ ਗਦਰ ਲਹਿਰ ਨਾਲ ਹੋਇਆ। ਆਪ ਇੱਥੇ ਗਦਰ ਲਹਿਰ ਦੀ ਪ੍ਰੈੱਸ ਵਿਚ ਕੰਮ ਕਰਨ ਲੱਗ ਪਏ। ਜਿਸ ਪਰਚੇ ਦੀ ਜ਼ਿੰਮੇਵਾਰੀ ਆਪ ਨੂੰ ਸੌਂਪੀ ਗਈ ਉਸ ਦਾ ਪਹਿਲਾ ਨਾਮ 'ਹਿੰਦ ਐਸੋਸੀਏਸ਼ਨ ਆਫ਼ ਪੈਸਿਫ਼ਿਕ ਕੋਸਟ' ਸੀ ਬਾਅਦ ਵਿਚ ਇਸ ਦਾ ਨਾਂ ਬਦਲ ਕੇ 'ਗ਼ਦਰ ਲਹਿਰ' ਰੱਖਿਆ ਗਿਆ। 'ਗ਼ਦਰ' ਦਾ ਪਹਿਲਾ ਪਰਚਾ ਉਰਦੂ ਵਿਚ ਕੱਢਿਆ ਗਿਆ। ਇਸ ਦਾ ਪੰਜਾਬੀ ਪ੍ਰਕਾਸ਼ਨ ੮ ਦਸੰਬਰ, ੧੯੧੩ ਤੋਂ ਸ਼ੁਰੂ ਹੋਇਆ। ਕੁਝ ਸਮਾਂ ਬਾਅਦ ਇਹ ਹਿੰਦੀ ਅਤੇ ਅੰਗ੍ਰੇਜ਼ੀ ਵਿਚ ਛਪਣਾ ਸ਼ੁਰੂ ਹੋ ਗਿਆ। ਪੰਜਾਬੀ ਪਰਚੇ ਦੀ ਸਾਰੀ ਦੇਖ-ਰੇਖ ਸ. ਕਰਤਾਰ ਸਿੰਘ ਸਰਾਭਾ ਵੱਲੋਂ ਹੀ ਕੀਤੀ ਜਾਂਦੀ ਸੀ। ਆਪ ਇਸ ਵਿਚ ਜੋਸ਼ੀਲੀਆਂ ਕਵਿਤਾਵਾਂ

ਲਿਖ ਕੇ ਛਾਪਣ ਲੱਗੇ।

ਵਿਸ਼ਵ ਯੁੱਧ ਛਿੜ ਗਿਆ ਜਿਸ ਕਾਰਨ ਆਪ ਨੂੰ ਭਾਰਤ ਵਾਪਸ ਪਰਤਨਾ ਪਿਆ। ਆਪ ੧੫ ਸੰਤਬਰ, ੧੯੧੪ ਈ: ਨੂੰ ਭਾਰਤ ਵਾਪਸ ਆ ਗਏ। ਭਾਰਤ ਆ ਕੇ ਆਪ ਨੇ ਲਾਹੌਰ ਵਿਖੇ ਗ਼ਦਰ ਪਾਰਟੀ ਦਾ ਕੰਮ ਸ਼ੁਰੂ ਕਰ ਦਿੱਤਾ। ਪਾਰਟੀ ਦੇ ਉਦੇਸ਼ ਦੀ ਸਫਲਤਾ ਲਈ ਵਿਦਿਆਰਥੀਆਂ ਅਤੇ ਫੌਜੀਆਂ ਨੂੰ ਇਕੱਠੇ ਕਰਨਾ ਸ਼ੁਰੂ ਕਰ ਦਿੱਤਾ। ਫੌਜੀਆਂ ਨੂੰ ਬਗਾਵਤ ਲਈ ਉਤਸ਼ਾਹਿਤ ਕੀਤਾ। ਲਾਹੌਰ ਵਿਚ ਗ਼ਦਰ ਪਾਰਟੀ ਨੂੰ ਸਰਗਰਮ ਕਰਨ ਲਈ ਹੋਰਨਾਂ ਪ੍ਰਾਤਾਂ ਤੋ ਵੀ ਕ੍ਰਾਂਤੀਕਾਰੀ ਆਉਂਦੇ ਅਤੇ ਯੋਜਨਾਵਾਂ ਤਿਆਰ ਕਰਦੇ ਰਹਿੰਦੇ ਸਨ। ਇਨ੍ਹਾਂ ਨੇ ਬਨਾਰਸ ਜਾ ਕੇ ਰਾਸ ਬਿਹਾਰੀ ਬੋਸ ਨਾਲ ਵੀ ਰਾਬਤਾ ਕਾਇਮ ਕੀਤਾ। 'ਗ਼ਦਰ' ਪਰਚੇ ਵਿਚ ੧੦ ਫਰਵਰੀ, ੧੯੧੪ ਈ: ਨੂੰ ਇਕ ਇਸ਼ਤਿਹਾਰ ਛਾਪਿਆ ਗਿਆ। ਜਿਸ ਦੀ ਇਬਰਤ ਸੀ— ਜ਼ਰੂਰਤ ਹੈ ਜ਼ਰੂਰਤ ਹੈ-ਨਿਡਰ ਅਤੇ ਬਹਾਦਰ ਸਿਪਾਹੀਆਂ ਦੀ, ਹਿੰਦੋਸਤਾਨ ਵਿਚ ਗ਼ਦਰ ਮਚਾਉਣ ਵਾਸਤੇ। ਤਨਖਾਹ-ਮੌਤ ਇਨਾਮ-ਸ਼ਹੀਦੀ ਪੈਨਸ਼ਨ-ਆਜ਼ਾਦੀ ਮੁਕਾਮ-ਮੈਦਾਨ-ਏ-ਜੰਗ-ਹਿੰਦੋਸਤਾਨ।

ਹਥਿਆਰਬੰਦ ਲੜਾਈ ਲਈ ਚੰਗੇ ਹਥਿਆਰਾਂ ਅਤੇ ਸਿਖਲਾਈ ਦੀ ਜ਼ਰੂਰਤ ਸੀ। ਇਸ ਲਈ ਆਜ਼ਾਦੀ ਘੁਲਾਟੀਆਂ ਨੂੰ ਅਮਰੀਕਾ ਸਥਿਤ ਕਈ ਕੇਂਦਰਾਂ ਵਿਚ ਭੇਜਿਆ ਗਿਆ। ਸ. ਕਰਤਾਰ ਸਿੰਘ ਸਰਾਭਾ ਨੂੰ ਵੀ ਹਵਾਈ ਜਹਾਜ਼ ਚਲਾਉਣ ਅਤੇ ਮੁਰੰਮਤ ਕਰਨ ਦੀ ਸਿੱਖਿਆ ਲੈਣ ਲਈ ਨਿਊਯਾਰਕ ਭੇਜਿਆ ਗਿਆ। ਕਰਤਾਰ ਸਿੰਘ ਸਰਾਭਾ ਨੇ ੬ ਮਹੀਨੇ ਦੀ ਸਿਕਲਾਈ ਸਿਰਫ ੪ ਮਹੀਨਿਆਂ ਵਿਚ ਪ੍ਰਾਪਤ ਕਰ ਲਈ।

ਜਦੋਂ ਗ਼ਦਰ ਦੀਆ ਇਹ ਤਿਆਰੀਆਂ ਚੱਲ ਹੀ ਰਹੀਆ ਸਨ ਤਾਂ ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਵਾਪਰ ਗਈ।

੧੬-੧੭ ਅਕਤੂਬਰ, ੧੯੧੪ ਈ: ਵਿਚ ਸ. ਕਰਤਾਰ ਸਿੰਘ ਸਰਾਭਾ ਨੇ ਅੰਮ੍ਰਿਤਸਰ ਵਿਖੇ ਭਾਈ ਨਾਨਕ ਸਿੰਘ ਦੇ ਘਰ ਇਕ ਮੀਟਿੰਗ ਕੀਤੀ। ਇਸ ਵਿਚ ਫੈਸਲੇ ਕੀਤੇ ਗਏ ਕਿ:

-ਸੁਦੇਸ਼ ਪਰਤਣ ਵਾਲੇ ਗ਼ਦਰੀਆ ਦੀਆਂ ਸੂਚੀਆਂ ਤਿਆਰ ਕੀਤੀਆਂ ਜਾਣ।

-ਲਹਿਰ ਦੇ ਪ੍ਰੋਗਰਾਮਾਂ ਨੂੰ ਚਲਾਉਣ ਲਈ ਫੰਡ ਅਤੇ ਹਥਿਆਰ ਇਕੱਠੇ ਕੀਤੇ ਜਾਣ।

-ਲਹਿਰ ਦੇ ਪ੍ਰੋਗਰਾਮਾਂ ਨੂੰ ਅਮਲੀ ਰੂਪ ਦੇਣ ਲਈ ਫੌਜੀ ਛਾਉਣੀਆ ਨਾਲ ਸੰਪਰਕ ਕੀਤਾ ਜਾਵੇ ਅਤੇ ਗ਼ਦਰ ਦੀ ਤਾਰੀਖ ਨਿਸ਼ਚਿਤ ਕੀਤੀ ਜਾਵੇ ਤਾਂ ਕਿ

ਅੰਗ੍ਰੇਜ਼ ਦੇਸ਼ ਛੱਡ ਜਾਣ ਲਈ ਮਜਬੂਰ ਹੋ ਜਾਣ।

ਹਥਿਆਰ ਇਕੱਠੇ ਕਰਨ ਲਈ ਪੈਸੇ ਦੀ ਲੋੜ ਸੀ। ਇਸ ਜ਼ਰੂਰਤ ਨੂੰ ਪੂਰਾ ਕਰਨ ਲਈ ਸ. ਕਰਤਾਰ ਸਿੰਘ ਸਰਾਭਾ ਨੇ ਲੁਧਿਆਣਾ ਜ਼ਿਲ੍ਹੇ ਦੇ ਨਗਰ ਸਾਹਨੇਵਾਲ ਅਤੇ ਮਨਸੂਰਾਂ ਵਿਚ ਡਾਕੇ ਮਾਰੇ। ਫੌਜੀ ਛਾਉਣੀਆਂ ਵਿੱਚੋਂ ਵੀ ਹਥਿਆਰ ਲੁੱਟਣ ਦੀ ਵੀ ਯੋਜਨਾ ਬਣਾਈ ਗਈ। ਸ. ਕਰਤਾਰ ਸਿੰਘ ਸਰਾਭਾ ਫਿਰੋਜਪੁਰ ਅਤੇ ਮੀਆਂ ਮੀਰ ਦੀਆਂ ਛਾਉਣੀਆਂ ਵਿਚ ਫੌਜੀਆਂ ਨੂੰ ਤਿਆਰ ਕਰਨ ਦੇ ਯਤਨ ਕਰਨ ਲੱਗੇ। ਗ਼ਦਰ ਦੇ ਪ੍ਰੋਗਰਾਮ ਨੂੰ ਅੰਤਿਮ ਛੋਹਾਂ ਦੇਣ ਲਈ ਨਵੰਬਰ ੧੯੧੪ ਈ: ਵਿਚ ਕਈ ਮੀਟਿੰਗਾਂ ਕੀਤੀਆਂ ਗਈਆਂ। ਪਹਿਲੀ ਮੀਟਿੰਗ ੨ ਨੰਵਬਰ, ੧੯੧੪ ਨੂੰ ਨਨਕਾਣਾ ਸਾਹਿਬ ਵਿਖੇ ਹੋਈ। ਕੁਝ ਦਿਨਾਂ ਬਾਅਦ ਦੂਸਰੀ ਮੀਟਿੰਗ ਖਾਸਾ (ਅੰਮ੍ਰਿਤਸਰ) ਵਿਖੇ ਕੀਤੀ ਗਈ। ਤੀਸਰੀ ਮੀਟਿੰਗ ਲਾਡੋਵਾਲ (ਲੁਧਿਆਣਾ) ਵਿਖੇ ੨੩ ਨਵੰਬਰ ਨੂੰ ਕੀਤੀ ਗਈ। ਇਸੇ ਦਿਨ ਇਕ ਹੋਰ ਮੀਟਿੰਗ ਝਾੜ ਸਾਹਿਬ (ਤਰਨਤਾਰਨ) ਵਿਖੇ ਵੀ ਹੋਈ। ਇਸ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ਸਭ ਤੋਂ ਪਹਿਲਾਂ ਪਰਖ ਦੇ ਤੌਰ 'ਤੇ ੨੬ ਨਵੰਬਰ ਨੂੰ ਮੀਆਂ ਮੀਰ ਦੀ ਛਾਉਣੀ 'ਤੇ ਹਮਲਾ ਕੀਤਾ ਜਾਵੇ। ਸ. ਕਰਤਾਰ ਸਿੰਘ ਸਰਾਭਾ ਸਾਧੂ, ਫਕੀਰ ਅਤੇ ਸਫਾਈ ਕਰਮਚਾਰੀ ਦੇ ਰੂਪ ਵਿਚ ਕਈ ਦਿਨ ਫੌਜੀ ਛਾਉਣੀਆਂ ਦਾ ਜਾਇਜ਼ਾ ਲੈਂਦਾ ਰਿਹਾ। ਹਮਲੇ ਵਾਲੇ ਦਿਨ ਉਨ੍ਹਾਂ ਫੌਜੀਆ ਦੀ ਡਿਊਟੀ ਬਦਲ ਦਿੱਤੀ ਗਈ ਜਿਨ੍ਹਾਂ ਨੇ ਸਹਿਯੋਗ ਕਰਨਾ ਸੀ। ਹਥਿਆਰਾਂ ਦੀ ਵੀ ਘਾਟ ਮਹਿਸੂਸ ਕੀਤੀ ਗਈ, ਜਿਸ ਕਾਰਨ ਇਹ ਪ੍ਰੋਗਰਾਮ ਅੱਗੇ ਪਾ ਦਿੱਤਾ ਗਿਆ।

੨੫ ਜਨਵਰੀ, ੧੯੧੫ ਨੂੰ ਰਾਸ ਬਿਹਾਰੀ ਬੋਸ ਬੰਗਾਲ ਤੋਂ ਪੰਜਾਬ ਪਹੁੰਚ ਗਏ। ਰਾਸ ਬਿਹਾਰੀ ਬੋਸ ਦੇ ਆ ਜਾਣ ਕਾਰਨ ਗ਼ਦਰ ਲਹਿਰ ਦਾ ਮੁੱਖ ਦਫਤਰ ਲਾਹੌਰ ਬਦਲ ਦਿੱਤਾ ਗਿਆ। ੧੯ ਫਰਵਰੀ ੧੯੧੫ ਈ: ਦੀ ਅੱਧੀ ਰਾਤ ਨੂੰ ਬਗਾਵਤ ਦਾ ਸਮਾਂ ਨਿਸ਼ਚਿਤ ਕੀਤਾ ਗਿਆ। ਇਕ ਮੁਖਬਰ ਕਿਰਪਾਲ ਸਿੰਘ ਦੀ ਮੁਖਬਰੀ ਕਾਰਨ ਇਹ ਸਾਰਾ ਭੇਦ ਖੁਲ੍ਹ ਗਿਆ। ਇਸ ਯੋਜਨਾ ਅਨੁਸਾਰ ਹੀ ਸ. ਕਰਤਾਰ ਸਿੰਘ ਸਰਾਭਾ ਉਸ ਰਾਤ ਨੂੰ ਫਿਰੋਜਪੁਰ ਪਹੁੰਚਿਆ ਸੀ। ੧੯ ਫਰਵਰੀ ਨੂੰ ਹੀ ਭਾਈ ਰਣਧੀਰ ਸਿੰਘ ਜੀ ਦਾ ਜਥਾ ਵੀ ਉੱਥੇ ਪਹੁੰਚ ਚੁੱਕਿਆ ਸੀ। ਸਰਕਾਰ ਦੇ ਚੋਕਸ ਹੋ ਜਾਣ ਕਾਰਨ ਇਹ ਬਗਾਵਤ ਨਾ ਹੋ ਸਕੀ। ਬਹੁਤ ਸਾਰੇ ਗ਼ਦਰੀ ਫੜੇ ਗਏ। ਕਰਤਾਰ ਸਿੰਘ ਸਰਾਭਾ ਬਚ ਕੇ ਲਾਹੌਰ ਪਹੁੰਚ ਗਏ। ਇਹ ਸ. ਹਰਨਾਮ ਸਿੰਘ ਟੁੰਡੀਲਾਟ ਅਤੇ ਸ. ਜਗਤ ਸਿੰਘ ਨਾਲ ਰਲ ਕੇ ਉੱਤਰੀ-ਪੱਛਮੀ ਸਰਹੱਦ ਰਾਹੀਂ ਭਾਰਤ ਤੋਂ ਬਾਹਰ ਚਲੇ ਗਏ। ਕੁਝ ਦੇਰ ਬਾਅਦ ਆਪ ਭਾਰਤ ਵਾਪਸ ਆ ਗਏ। ਇੱਥੇ ਇਨ੍ਹਾਂ ਨੇ ਆਪਣੀਆ ਕ੍ਰਾਂਤੀਕਾਰੀ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ।

੨ ਮਾਰਚ, ੧੯੧੫ ਈ: ਨੂੰ ਇਨ੍ਹਾਂ ਨੂੰ ਚੱਕ ਨੰਬਰ ੫, ਸਰਗੋਧਾ ਵਿਚ ਹੋਰ ਬਾਗੀਆਂ ਸਮੇਤ ਪਕੜ ਲਿਆ ਗਿਆ। ਇਨ੍ਹਾਂ ਸਾਰਿਆਂ ਵਿਰੁੱਧ ਬਗਾਵਤ ਦਾ ਮੁਕੱਦਮਾ ਚਲਾਇਆ ਗਿਆ। ੧੩ ਸੰਤਬਰ ੧੯੧੫ ਈ: ਨੂੰ ਸ. ਕਰਤਾਰ ਸਿੰਘ ਸਰਾਭਾ ਅਤੇ ਇਨ੍ਹਾਂ ਦੇ ਛੇ ਹੋਰ ਸਾਥੀਆਂ—ਸ਼੍ਰੀ ਵਿਸ਼ਨੂੰ ਗਣੇਸ਼ ਪਿੰਗਲੇ, ਸ. ਬਖਸ਼ੀਸ਼ ਸਿੰਘ, ਸ. ਸੁਰੈਣ ਸਿੰਘ ਗਿਲਵਾਲੀ (ਅੰਮ੍ਰਿਤਸਰ), ਸ. ਸੁਰਾਇਣ ਸਿੰਘ, ਸ. ਜਗਤ ਸਿੰਘ ਸੁਰ ਸਿੰਘ ਅਤੇ ਭਾਈ ਹਰਨਾਮ ਸਿੰਘ ਸਿਆਲਕੋਟੀ ਨੂੰ ਮੌਤ ਦੀ ਸਜ਼ਾ ਸੁਣਾਈ ਗਈ। ੧੬ ਨਵੰਬਰ ੧੯੧੫ ਈ: ਨੂੰ ਸਵੇਰੇ ੨੦ ਸਾਲ ਦੀ ਉਮਰ ਵਿਚ ਲਾਹੌਰ ਦੀ ਸੈਂਟਰਲ ਜੇਲ੍ਹ ਵਿਚ ਇਨ੍ਹਾਂ ਨੂੰ ਸਾਥੀਆਂ ਸਮੇਤ ਫਾਂਸੀ ਲਗਾ ਦਿੱਤਾ ਗਿਆ।

ਫਾਂਸੀ 'ਤੇ ਚੜ੍ਹਨ ਵੇਲੇ ਆਪ ਨੇ ਦਰੋਗੇ ਨੂੰ ਕਿਹਾ, ਕਿ ਮੇਰੇ ਮਰਨ ਤੋਂ ਬਾਅਦ ਮੇਰੇ ਹਰ ਇਕ ਲਹੂ ਦੀ ਬੂੰਦ ਅਨੇਕ ਕਰਤਾਰ ਸਿੰਘ ਪੈਦਾ ਹੋ ਕੇ ਅਜ਼ਾਦੀ ਪ੍ਰਾਪਤੀ ਲਈ ਸੰਘਰਸ਼ ਕਰਦੇ ਰਹਿਣਗੇ। ਫਾਂਸੀ ਚੜ੍ਹਣ ਤੋਂ ਇਕ ਦਿਨ ਪਹਿਲਾਂ ਆਪ ਨੇ ਦੇਸ਼ ਵਾਸੀਆਂ ਦੇ ਨਾਂ 'ਗ਼ਦਰ' ਪਰਚੇ ਲਈ ਇਕ ਕਵਿਤਾ ਲਿਖੀ—

*ਦੇਸ਼ ਵਾਸੀਓ ਰੱਖਣਾ ਯਾਦ ਸਾਨੂੰ, ਕਿਤੇ ਦਿਲਾਂ 'ਚੋਂ ਨਾ ਭੁਲਾ ਜਾਣਾ।*
*ਖਾਤਰ ਵਤਨ ਲਈ ਹੀ ਲਗੇ ਹਾਂ ਚੜਨ ਫਾਂਸੀ ਸਾਨੂੰ ਵੇਖ ਕੇ ਨਾ ਘਬਰਾ ਜਾਣਾ।*

ਆਪ ਦੀ ਯਾਦ ਵਿਚ ਲੁਧਿਆਣਾ ਵਿਚ ਇਕ ਬੁੱਤ ਸਥਾਪਿਤ ਕੀਤਾ ਗਿਆ ਹੈ। ਆਪ ਜੀ ਦੇ ਨਾਂ 'ਤੇ ਸਰਾਭਾ ਪਿੰਡ ਵਿਚ ਸ਼ਹੀਦ ਕਰਤਾਰ ਸਿੰਘ ਸਰਾਭਾ ਸੀਨੀਅਰ ਸੈਕੰਡਰੀ ਸਕੂਲ ਵੀ ਕਾਇਮ ਕੀਤਾ ਗਿਆ। ਸ਼ਹੀਦ ਕਰਤਾਰ ਸਿੰਘ ਸਰਾਭਾ ਸ. ਭਗਤ ਸਿੰਘ ਲਈ ਪ੍ਰੇਰਣਾ ਸ੍ਰੋਤ ਬਣਿਆ। ਜਦੋਂ ਸ. ਭਗਤ ਸ਼ਿੰਘ ਨੂੰ ਗ੍ਰਿਫਤਾਰ ਕੀਤਾ ਗਿਆ ਤਾਂ ਉਸ ਦੀ ਜੇਬ ਵਿੱਚੋਂ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਤਸਵੀਰ ਪ੍ਰਾਪਤ ਹੋਈ ਜਿਸ ਨੂੰ ਉਹ ਹਰ ਸਮੇਂ ਆਪਣੇ ਪਾਸ ਰੱਖਿਆ ਕਰਦੇ ਸਨ। ਸ. ਭਗਤ ਸਿੰਘ ਆਪਣੀ ਇਕ ਲਿਖਤ ਵਿਚ ਜ਼ਿਕਰ ਕਰਦੇ ਹਨ ਕਿ "੧੯ ਸਾਲ ਦੀ ਉਮਰ ਵਿਚ ਉਹਦੇ ਕੀਤੇ ਬਹਾਦਰੀ ਦੇ ਕਾਰਨਾਮਿਆਂ ਬਾਰੇ ਸੋਚ ਕੇ ਡਾਢੀ ਹੈਰਾਨੀ ਹੁੰਦੀ ਹੈ। ਏਨਾ ਹੌਸਲਾ, ਏਨਾ ਆਤਮ ਵਿਸ਼ਵਾਸ ਤੇ ਏਨੀ ਲਗਨ ਕਿਤੇ ਘੱਟ ਹੀ ਵੇਖਣ ਵਿਚ ਆਈ ਹੈ। ਭਾਰਤ ਨੇ ਅਜਿਹੇ ਲੋਕ ਥੋੜ੍ਹੇ ਹੀ ਪੈਦਾ ਕੀਤੇ ਹਨ ਜਿਹੜੇ ਸ਼ਬਦ ਦੇ ਸੱਚੇ ਅਰਥਾਂ ਵਿਚ ਏਨੇ ਵੱਡੇ ਬਾਗ਼ੀ ਸਨ। ਅਜੇਹੇ ਗਿਣਤੀ ਦੇ ਲੋਕਾਂ ਦੀ ਸੂਚੀ ਵਿਚ ਕਰਤਾਰ ਸਿੰਘ ਦਾ ਨਾਮ ਸਭ ਤੋਂ ਪਹਿਲਾਂ ਆਉਂਦਾ ਹੈ। ਇਨਕਲਾਬ ਉਸ ਦੇ ਲਹੂ ਵਿਚ ਸੀ। ਉਹ ਇਨਕਲਾਬ ਲਈ ਜੀਵਿਆ ਤੇ ਏਸੇ ਲਈ ਮਰਿਆ।" ■

# ਗੁਰੂ ਕੇ ਬਾਗ ਕਾ ਮੋਰਚਾ

*-ਸ. ਮਨਜੀਤ ਸਿੰਘ**

ਸ੍ਰੀ ਅੰਮ੍ਰਿਤਸਰ ਤੋਂ ਅਜਨਾਲੇ ਨੂੰ ਜਾਂਦੀ ਸੜਕ ਉੱਪਰ ੧੩-੧੪ ਮੀਲ ਦੂਰ ਅਤੇ ਸੜਕ ਤੋਂ ਥੋੜਾ ਲਾਂਭੇ ਪਿੰਡ ਘੁੱਕੇਵਾਲੀ ਰੌੜ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੀ ਜੂਹ ਵਿਚ ਗੁਰਦੁਆਰਾ ਗੁਰੂ ਕਾ ਬਾਗ ਹੈ। ਇੱਥੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਅਤੇ ਫਿਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਚਰਨ ਪਾਏ ਸਨ ਜਿਨ੍ਹਾਂ ਦੀ ਯਾਦ ਵਿਚ ਦੋ ਗੁਰਦੁਆਰਾ ਸਾਹਿਬਾਨ ਬਣੇ ਹੋਏ ਹਨ ਗੁਰਦੁਆਰਿਆਂ ਦੇ ਲਾਗੇ ਗੁਰਦੁਆਰੇ ਦੀ ਮਲਕੀਅਤ ਕੁਝ ਜ਼ਮੀਨ ਹੈ ਜੋ ਕਿਸੇ ਸਮੇਂ ਬਾਗ ਸੀ ਪਰ ਵਾਪਰੀ ਘਟਨਾ ਸਮੇਂ ਇਹ ਜ਼ਮੀਨ ਗੈਰ-ਅਬਾਦ ਬੰਜਰ ਸੀ ਜਿਸ ਵਿਚ ਟਾਂਵੇਂ-ਟਾਂਵੇਂ ਕਿੱਕਰ ਖੜੇ ਸਨ।

ਸਿੱਖ ਰਾਜ ਦੇ ਵੇਲੇ ਸਿੱਖ ਸਰਦਾਰਾਂ ਤੇ ਇਲਾਕੇ ਦੀ ਸੰਗਤ ਨੇ ਇਕ ਉਦਾਸੀ ਸਿੱਖ ਨੂੰ ਇਸ ਗੁਰੁਦੁਆਰੇ ਦੀ ਸੇਵਾ ਵਾਸਤੇ ਮਹੰਤ ਨਿਯਤ ਕਰ ਦਿੱਤਾ। ਉਸ ਤੋਂ ਮਗਰੋਂ ਉਦਾਸੀ ਸਿੱਖਾਂ ਦੀ ਮਹੰਤੀ ਚਲਦੀ ਰਹੀ ਜਦੋਂ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ ਤਾਂ ਉਸ ਵੇਲੇ ਗੁਰੂ ਕੇ ਬਾਗ ਦਾ ਮਹੰਤ ਸੁੰਦਰ ਦਾਸ ਸੀ। ਉਹ ਹੱਦ ਦਰਜੇ ਤਕ ਪਹੁੰਚਿਆ ਐਬੀ ਵੈਲੀ ਤੇ ਸ਼ਰਾਬੀ ਸੀ । ਮਹੰਤ ਨੇ ਕਈ ਬਦਚਲਨ ਔਰਤਾਂ ਰੱਖੀਆਂ ਸਨ। ਸੰਗਤਾਂ ਨੂੰ ਮਹੰਤ ਦੇ ਆਚਰਨ ਬਾਰੇ ਕਾਫੀ ਸ਼ਕਇਤਾਂ ਸਨ। ਇਹੋ ਸ਼ਕਾਇਤਾਂ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਪੁੱਜੀਆਂ ਤਾਂ ਸ਼੍ਰੋਮਣੀ ਕਮੇਟੀ ਨੇ ਜ਼ਿਲ੍ਹਾ ਕਮੇਟੀ ਪ੍ਰਧਾਨ ਨੂੰ ਲਿਖ ਕੇ ਭੇਜਿਆ ਕਿ ਇਸ ਸਬੰਧ ਵਿਚ ਉਹ ਮਹੰਤਾਂ ਨੂੰ ਮਿਲ ਕੇ ਗੁਰਦੁਆਰੇ ਦੇ ਪ੍ਰਬੰਧ ਵਿਚ ਸੁਧਾਰ ਕਰਵਾਏ।

ਇਸ ਮੰਤਵ ਲਈ ੩੧ ਜਨਵਰੀ ੧੯੨੧ ਨੂੰ ਗੁਰੂ ਕੇ ਬਾਗ ਵਿਚ ਇਕ ਭਾਰੀ ਵਿਸ਼ਾਲ ਪੰਥਕ ਇਕੱਠ ਹੋਇਆ ਜਿਸ ਵਿਚ ਮਹੰਤ ਸੁੰਦਰ ਦਾਸ ਨੂੰ ਕਿਹਾ ਗਿਆ ਕਿ ਉਹ ਕਿਸੇ ਵੀ ਇਸਤਰੀ ਨਾਲ ਆਯੋਗ ਸੰਬੰਧ ਨਾ ਰੱਖੇ, ਇਕ ਇਸਤਰੀ ਨਾਲ ਅਨੰਦ ਕਰਵਾ ਲਵੇ। ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੋ ਕੇ ਸੇਵਾ ਕਰੇ।

ਮਹੰਤ ਨੇ ਵਿਸ਼ਾਲ ਇਕੱਠ ਵਿਚ ਸੰਗਤ ਦੀ ਮੌਜੂਦਗੀ ਵਿਚ ਇਹ ਸ਼ਰਤਾਂ ਮੰਨ ਲਈਆਂ ਅਤੇ ਇਕਰਾਰਨਾਮੇ ਉੱਪਰ ਦਸਤਖਤ ਕਰ ਦਿੱਤੇ ।ਇਸੇ ਇਕੱਠ ਵਿਚ ਗੁਰਦੁਆਰੇ ਦੇ ਪ੍ਰਬੰਧ ਲਈ ਗਿਆਰ੍ਹਾਂ ਮੈਂਬਰਾਂ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਈ

---

** ਫਲੈਟ ਨੰਬਰ ਬੀ-੨, ਪਲਾਟ ਨੰਬਰ ੮, ਅਸ਼ੋਕਾ ਅਪਾਰਮੈਂਟ ਸੈਕਟਰ ੧੨, ਦੁਆਰਕਾ ਨਵੀਂ ਦਿੱਲੀ-੧੧੦੦੭੮. ਮੋਬਾ. ੦੯੮੧੧੬੧੮੦੮੯*

ਗਈ । ਮਹੰਤ ਇਸ ਕਮੇਟੀ ਦੇ ਅਧੀਨ ਰਹਿ ਕੇ ਸੇਵਾ ਕਰਨੀ ਮੰਨ ਗਿਆ। ਮਿਤੀ ੮ ਫਰਵਰੀ ੧੯੨੧ ਨੂੰ ਮਹੰਤ ਨੇ ਸ੍ਰੀ ਅਕਾਲ ਤਖਤ ਸਾਹਿਬ ਹਾਜਰ ਹੋ ਕੇ ਅੰਮ੍ਰਿਤ ਛਕ ਲਿਆ ਅਤੇ ਉਸ ਦਾ ਨਾਂ ਜੁਗਿੰਦਰ ਸਿੰਘ ਰੱਖਿਆ ਗਿਆ ।ਇਕ ਇਸਤਰੀ ਇਸ਼ਰੀ ਦਾ ਨਾਂ ਗਿਆਨ ਕੌਰ ਰੱਖਿਆ ਗਿਆ ਜਿਸ ਨਾਲ ਉਸ ਨੇ ਅਨੰਦ ਕਾਰਜ ਕਰਵਾ ਲਿਆ । ਉਹ ਗੁਰਦੁਆਰਾ ਕਮੇਟੀ ਦੇ ਅਧੀਨ ਕੰਮ ਕਰਨ ਲੱਗ ਪਿਆ

ਜਦੋਂ ਅਕਾਲੀਆਂ ਵਿਰੁੱਧ ਅੰਗਰੇਜ਼ ਸਰਕਾਰ ਨੇ ਸਖਤੀ ਕਰਨੀ ਅਰੰਭੀ ਤਾਂ ਇਹ ਮਹੰਤ ਆਕੀ ਹੋ ਬੈਠਾ। ਮਹੰਤ ਪਹਿਲਾਂ ਵਾਂਗ ਰੰਗ ਰਲੀਆਂ ਮਨਾਉਣ ਲੱਗ ਪਿਆ ਇਸ ਵਤੀਰੇ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੨੩ ਅਗਸਤ ੧੯੨੧ ਨੂੰ ਜਥਾ ਭੇਜ ਕੇ ਗੁਰਦੁਆਰੇ ਦਾ ਪ੍ਰਬੰਧ ਸੰਭਾਲ ਲਿਆ ਮਹੰਤ ਨੇ ਸਰਕਾਰ ਤੋਂ ਮਦਦ ਮੰਗੀ। ਪੁਲਿਸ ਕਪਤਾਨ ਨੇ ਮੌਕੇ 'ਤੇ ਸਾਰੀ ਸਥਿਤੀ ਦਾ ਜਾਇਜ਼ਾ ਲੈ ਕੇ ਗੁਰਦੁਆਰੇ 'ਤੇ ਅਕਾਲੀਆਂ ਦੇ ਕਬਜ਼ੇ ਬਾਰੇ ਪੁਸ਼ਟੀ ਕਰ ਦਿੱਤੀ। ਫਰਵਰੀ ੧੯੨੨ ਈ: ਵਿਚ ਮਹੰਤ ਦੇ ਗੁਜ਼ਾਰੇ ਲਈ ੧੨੦ ਰੁਪਏ ਮਹੀਨਾ ਨਿਸ਼ਚਿਤ ਕੀਤਾ ਗਿਆ ਅਤੇ ਸ੍ਰੀ ਅੰਮ੍ਰਿਤਸਰ ਵਿਚ ਇਕ ਰਿਹਾਇਸ਼ੀ ਮਕਾਨ ਉਸ ਨੂੰ ਦਿੱਤਾ ਗਿਆ। ਇਹ ਸਭ ਕੁਝ ਉਸ ਨੇ ਖੁਸ਼ੀ ਨਾਲ ਪ੍ਰਵਾਨ ਕਰ ਲਿਆ। ਮਹੰਤ ਨੇ ਗੁਰਦੁਆਰੇ ਦਾ ਪ੍ਰਬੰਧ ਤਾਂ ਪੰਥ ਦੇ ਹਵਾਲੇ ਕਰ ਦਿੱਤਾ ਸੀ ਪਰ ਗੁਰਦੁਆਰਾ ਸਾਹਿਬ ਦੇ ਨਾਂ ਲੱਗੀ ਜ਼ਮੀਨ 'ਤੇ ਗੁਰੂ ਕੇ ਬਾਗ ਅਪਣੇ ਕਬਜ਼ੇ ਵਿਚ ਰੱਖ ਲਏ ਜਦੋਂ ਦਾ ਇਹ ਗੁਰਦੁਆਰਾ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੋਇਆ ਸੀ ਤਦ ਤੋਂ ਹੀ ਗੁਰੂ ਕਾ ਲੰਗਰ ਚਾਲੂ ਹੋਇਆ ਸੀ। ਲੰਗਰ ਵਾਸਤੇ ਬਾਲਣ ਗੁਰਦੁਆਰੇ ਨਾਲ ਲੱਗਦੀ ਜ਼ਮੀਨ ਵਿੱਚੋਂ ਕਿੱਕਰਾਂ ਦੀ ਝੰਗੀ ਵਿੱਚੋਂ ਕੱਟ ਕੇ ਲਿਆਂਦਾ ਜਾਂਦਾ ਸੀ ।

੯ ਅਗਸਤ ੧੯੨੨ ਨੂੰ ਗੁਰੂ ਕੇ ਬਾਗ ਗੁਰਦੁਆਰਾ ਸਾਹਿਬ ਨਾਲ ਲੱਗਦੀ ਜ਼ਮੀਨ ਵਿੱਚੋਂ ਪੰਜ ਅਕਾਲੀਆਂ ਜਿਨ੍ਹਾਂ ਨੇ ਇਕ ਦਿਨ ਪਹਿਲਾਂ ਬਾਲਣ ਵੱਢ ਕੇ ਲਿਆਂਦਾ ਸੀ, ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੇ ਹੁਕਮ ਨਾਲ ਪੁਲਿਸ ਨੇ ਇਨ੍ਹਾਂ ਨੂੰ ਲੱਕੜੀ ਚੋਰੀ ਕਰਨ ਦੇ ਅਪਰਾਧ ਤਹਿਤ ਗ੍ਰਿਫਤਾਰ ਕਰ ਲਿਆ ।ਇਨ੍ਹਾਂ ਦਾ ਚਲਾਨ ਅਦਾਲਤ ਵਿਚ ਪੇਸ਼ ਕਰ ਦਿੱਤਾ ।ਅਦਾਲਤੀ ਕਾਰਵਾਈ ਪੂਰੀ ਕਰਨ ਲਈ ਗੁਰਦੁਆਰਾ ਸਾਹਿਬ ਦੇ ਮਹੰਤ ਪਾਸੋਂ ਇਕ ਰਿਪੋਰਟ ੧੦ ਅਗਸਤ ਨੂੰ ਥਾਣੇ ਦਰਜ ਕਰਵਾ ਲਈ ਗਈ ਕਿ 'ਮੁਲਾਜ਼ਮਾਂ ਨੇ ਮੇਰੀ ਜ਼ਮੀਨ ਵਿੱਚੋਂ ਲੱਕੜੀ ਚੋਰੀ ਕੱਟੀ ਹੈ।' ਅਦਾਲਤ ਨੇ ਇਨ੍ਹਾਂ ਨੂੰ ਛੇ-ਛੇ ਮਹੀਨੇ ਦੀ ਕੈਦ ਅਤੇ ੫੦-੫੦ ਰੁਪਏ ਦੀ ਸਜ਼ਾ ਦਿੱਤੀ।

ਅਗਲੇ ਦਿਨ ਗੁਰਦੁਆਰਾ ਸਾਹਿਬ ਗੁਰੂ ਕੇ ਬਾਗ ਦੁਆਲੇ ਪੁਲਿਸ ਦੀ ਗਾਰਦ ਬਿਠਾਈ। ਅਕਾਲੀ ਉਸੇ ਤਰ੍ਹਾਂ ਗੁਰੂ ਕੇ ਲੰਗਰ ਵਾਸਤੇ ਬਾਲਣ ਵੱਢਦੇ ਰਹੇ। ਪੁਲਿਸ ਚੁੱਪ-ਚਾਪ ਰਹੀ ।ਪਰ ੨੨ ਅਗਸਤ ੧੯੨੨ ਤੋਂ ਯਕਦਮ ਗ੍ਰਿਫਤਾਰੀਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ ।ਪਹਿਲਾਂ ਲੱਕੜਾਂ ਵੱਢਣ ਵਾਲੇ ਸਿੱਖ ਫੜ ਲਏ ਰਹੇ। ਫਿਰ

ਗੁਰਦੁਆਰੇ ਸਾਹਿਬ ਅੰਦਰ ਸੇਵਾ ਕਰਨ ਵਾਲੇ ਚਾਰੋਂ ਸਿੱਖ ਗ੍ਰਿਫਤਾਰ ਕੀਤੇ ਗਏ। ਮਿ. ਡੰਟ ਡਿਪਟੀ ਕਮਿਸ਼ਨਰ ਸ੍ਰੀ ਅੰਮ੍ਰਿਤਸਰ ੨੫ ਅਗਸਤ ੧੯੨੨ ਨੂੰ ਸ਼ਿਮਲੇ ਤੋਂ ਖਾਸ ਹਿਦਾਇਤਾਂ ਲੈ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਿਆ ਤੇ ਅੱਗੋਂ ਤੋਂ ਮਾਰ ਕੁਟਾਈ ਦਾ ਕੰਮ ਵੀ ਸ਼ੁਰੂ ਹੋ ਗਿਆ। ੨੬ ਅਗਸਤ ੧੯੨੨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਟਿੰਗ ਕਰ ਰਹੇ ਅੰਤ੍ਰਿੰਗ ਮੈਂਬਰ ਸ. ਮਹਿਤਾਬ ਸਿੰਘ ਪ੍ਰਧਾਨ ਸ. ਭਗਤ ਸਿੰਘ, ਸ. ਜਸਵੰਤ ਸਿੰਘ ਜਨਰਲ ਸਕੱਤਰ, ਪ੍ਰੋ. ਸਾਹਿਬ ਸਿੰਘ ਮੀਤ ਸਕੱਤਰ, ਸ. ਸੁਰਮੁਖ ਸਿੰਘ ਝਬਾਲ ਪ੍ਰਧਾਨ ਅਕਾਲੀ ਦਲ, ਮਾਸਟਰ ਤਾਰਾ ਸਿੰਘ, ਬਾਬਾ ਕੇਹਰ ਸਿੰਘ, ਸ. ਰਵੇਲ ਸਿੰਘ ਫੜ ਲਏ ਗਏ। ਸਰਕਾਰ ਨੇ ਗੁਰੂ ਕੇ ਬਾਗ ਲਈ ਇਹ ਪਾਲਸੀ ਧਾਰਨ ਕੀਤੀ ਕਿ ਜੋ ਵੀ ਸਿੰਘ ਲੱਕੜਾਂ ਲੈਣ ਜਾਂ ਵੈਸੇ ਆਵੇ ਉਸ ਉੱਤੇ ਡਾਂਗਾਂ ਨਾਲ ਖੂਬ ਮਾਰ ਕੁਟਾਈ ਕੀਤੀ ਜਾਵੇ।

ਸਿੰਘਾਂ ਨੇ ਵੀ ਸ੍ਰੀ ਅਕਾਲ ਤਖਤ ਸਾਹਮਣੇ ਭਰੇ ਦੀਵਾਨ ਵਿਚ ਐਲਾਨ ਕੀਤਾ ਕਿ "ਗੁਰੂ ਕਾ ਬਾਗ ਕੌਮ ਦੀ ਮਲਕੀਅਤ ਹੈ ।ਜੇ ਸਰਕਾਰ ਨੇ ਆਪਣਾ ਦਖਲ ਨਾ ਛੱਡਿਆ ਤਾਂ ਇਸੇ ਤਰ੍ਹਾਂ ਸ਼ਾਂਤਮਈ ਸੱਤਿਆਗ੍ਰਹਿ ਦਾ ਅੰਦੋਲਨ ਜਾਰੀ ਰਹੇਗਾ"।

੨੭ ਅਗਸਤ ੧੯੨੨ ਈ: ਨੂੰ ਗੁਰੂ ਕਾ ਬਾਗ ਗਏ ਜਥੇ ਨੂੰ ਸ੍ਰੀ ਅੰਮ੍ਰਿਤਸਰ ਮਾਰਚ ਕਰਨ ਵਾਸਤੇ ਕਿਹਾ ਗਿਆ । ਉਨ੍ਹਾਂ ਨੂੰ ਰਸਤੇ ਵਿਚ ਡਾਂਗਾਂ ਮਾਰ-ਮਾਰ ਕੇ ਬੁਰੀ ਤਰਾਂ ਜ਼ਖਮੀ ਕਰ ਦਿੱਤਾ ਗਿਆ। ਗੁਰੂ ਕਾ ਬਾਗ ਜਾਣ ਵਾਲੀਆਂ ਸਾਰੀਆਂ ਸੜਕਾਂ ਦੀ ਨਾਕਾਬੰਦੀ ਕਰ ਦਿੱਤੀ ਗਈ।ਨਾਲ ਦੇ ਪਿੰਡਾਂ ਵਿਚ ਵੀ ਸਿੱਖਾਂ ਦੇ ਹਿਮਾਇਤੀਆਂ ਦੀ ਕੁੱਟ ਮਾਰ ਕੀਤੀ ਗਈ ਅਤੇ ਉਨ੍ਹਾਂ ਤੋਂ ਲੰਗਰ- ਰਸਦ ਪਾਣੀ ਵੀ ਖੋਹ ਲਿਆ। ਹੋਰ ਤਾਂ ਹੋਰ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦਾ ਇਕ ਪ੍ਰੋਫੈਸਰ ਜੋ ਪਰਵਾਰ ਸਣੇ ਗੁਰੂ ਕੇ ਬਾਗ ਵੱਲ ਜਾ ਰਿਹਾ ਸੀ, ਨੂੰ ਔਰਤਾਂ ਦੇ ਸਾਹਮਣੇ ਬੁਰੀ ਤਰਾਂ ਕੁੱਟਿਆ ਗਿਆ। ਸ੍ਰੀ ਅੰਮ੍ਰਿਤਸਰ ਜਾਣ ਵਾਲੀਆਂ ਗੱਡੀਆਂ ਅਤੇ ਮੋਟਰਾਂ ਨੂੰ ਰੋਕ ਕੇ ਸਿੱਖਾਂ ਨੂੰ ਉਤਾਰਿਆ ਗਿਆ ਜਾਂ ਤਾਂ ਉਨ੍ਹਾਂ ਗ੍ਰਿਫਤਾਰ ਕੀਤਾ ਗਿਆ। ਸ੍ਰੀ ਅੰਮ੍ਰਿਤਸਰ ਦੇ ਆਲੇ ਦੁਆਲੇ ਦੂਰ-ਦੂਰ ਤਕ ਸੜਕਾਂ ਅਤੇ ਪੱਤਣਾਂ 'ਤੇ ਪੁਲਿਸ ਤਾਇਨਾਤ ਕਰ ਦਿੱਤੀ ਗਈ। ਇਸ ਕੁੱਟ ਮਾਰ ਦਾ ਇੰਚਾਰਜ ਇਕ ਗੋਰਾ ਪੁਲਿਸ ਅਫਸਰ ਬੀ. ਟੀ. ਸੀ।

ਇਨ੍ਹਾਂ ਸਖਤੀਆਂ ਦੇ ਬਾਵਜੂਦ ਸਿੱਖ ਸ੍ਰੀ ਅੰਮ੍ਰਿਤਸਰ ਪਹੁੰਚਦੇ ਰਹੇ ਅਤੇ ਹਰ ਰੋਜ ਸ੍ਰੀ ਅਕਾਲ ਤਖਤ ਸਾਹਿਬ ਤੋਂ ਸਿੱਖਾਂ ਦਾ ਇਕ ਜਥਾ ਗੁਰੂ ਕੇ ਬਾਗ ਨੂੰ ਜਾਂਦਾ ਰਿਹਾ। ਇਸ ਤੋਂ ਇਲਾਵਾ ਇਕ ਛੋਟਾ ਜਥਾ ਲੱਕੜ ਕੱਟਣ ਵਾਸਤੇ ਵੀ ਭੇਜਿਆ ਜਾਂਦਾ ਰਿਹਾ। ਪੁਲਿਸ ਦੋਹਾਂ ਹੀ ਜਥਿਆਂ ਦੇ ਸਿੱਖਾਂ ਨੂੰ ਬੇਦਰਦੀ ਨਾਲ ਕੁੱਟਦੀ ਅਤੇ ਉਦੋਂ ਤਕ ਡਾਂਗਾਂ ਵਰ੍ਹਾਉਂਦੀ ਰਹਿੰਦੀ ਸੀ ਜਦ ਤਕ ਇਕ-ਇਕ ਸਿੱਖ ਬੇਹੋਸ਼ ਨਹੀ ਹੋ ਜਾਂਦਾ ਸੀ। ਇਨ੍ਹੀਂ ਦਿਨੀਂ ਹੀ ਪੁਲਿਸ ਨੇ ਗੁਰੂ ਕੇ ਬਾਗ ਦੇ ਆਲੇ ਦੁਆਲੇ ਦੇ ਖੇਤਾਂ ਵਿਚ ਕੰਮ ਕਰਦੇ ਸਿੱਖਾਂ ਨੂੰ ਵੀ ਆਪਣੇ ਜ਼ੁਲਮ ਦਾ ਸ਼ਿਕਾਰ ਬਣਾਇਆ। ਇਸ ਸਰਕਾਰੀ ਜ਼ੁਲਮ ਨਾਲ

ਸ਼ਹੀਦ ਹੋਣ ਵਾਲੇ ਪਹਿਲੇ ਦੋ ਸਿੰਘ ਸ. ਭਗਤ ਸਿੰਘ ਤੇ ਸ.ਤਾਰਾ ਸਿੰਘ ਪਿਉ ਪੁੱਤਰ ਸਨ। ਜਿੰਨ੍ਹਾਂ ਨੂੰ ਪਿੰਡ ਟੀਰਾ ਦੇ ਖੇਤਾਂ ਵਿਚ ਸ਼ਹੀਦ ਕਰ ਦਿੱਤਾ ਗਿਆ।

ਸਿੱਖਾਂ ਦੇ ਜਥੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਲੈ ਕੇ ਗੁਰਦੁਆਰਾ ਗੁਰੂ ਕੇ ਬਾਗ ਵੱਲ ਜਾਂਦੇ। ਸਰਕਾਰ ਨੇ ਬਹੁਤ ਸਾਰੀ ਪੁਲਿਸ ਇਕ ਅੰਗਰੇਜ਼ ਅਫਸਰ ਬੀ. ਟੀ. ਨੂੰ ਦੇ ਕੇ ਸਿੱਖਾਂ ਦਾ ਮੁਕਾਬਲਾ ਕਰਨ ਲਈ ਭੇਜ ਦਿੱਤਾ। ਪੁਲਿਸ ਨੇ ਸ਼ਾਂਤਮਈ ਤੇ ਨਿਹੱਥੇ ਸਿੱਖਾਂ ਉੱਤੇ ਜੋ 'ਸਤਿਨਾਮੁ ਵਾਹਿਗੁਰੂ' ਦਾ ਜਾਪ ਕਰਦੇ ਜਾਂਦੇ ਸਨ ਉਹ ਦਿਲ-ਕੰਬਾਊ ਅਤਿਆਚਾਰ ਕੀਤੇ ਜਿੰਨ੍ਹਾਂ ਦੇ ਹਾਲ ਪੜ੍ਹ ਕੇ ਰੌਂਗਟੇ ਖੜੇ ਹੋ ਜਾਂਦੇ ਹਨ। ਸਿੱਖਾਂ ਨੂੰ ਸੰਮਾਂ ਵਾਲੀਆਂ ਡਾਂਗਾਂ ਨਾਲ ਪੁਲਿਸ ਬਹੁਤ ਬੁਰੀ ਤਰ੍ਹਾਂ ਕੁੱਟਦੀ ਅਤੇ ਫਿਰ ਜ਼ਖਮੀ ਤੇ ਡਿੱਗੇ ਪਏ ਸਿੱਖਾਂ 'ਤੇ ਘੋੜੇ ਦੁੜਾਏ ਜਾਂਦੇ। ਇਸ ਮੋਰਚੇ ਵਿਚ ਵਾਪਰਨ ਵਾਲੀਆਂ ਘਟਨਾਵਾਂ ਨੂੰ ਵੇਖ ਕੇ ਪ੍ਰਸਿੱਧ ਈਸਾਈ ਪਾਦਰੀ ਸ੍ਰੀ ਸੀ.ਐਫ ਐਂਡਰਿਊਜ਼ ਨੇ ਕਿਹਾ ਸੀ "ਈਸਾਈ ਲੋਕ ਇਕ ਈਸਾ ਦੀ ਕੁਰਬਾਨੀ 'ਤੇ ਮਾਣ ਕਰਦੇ ਹਨ ਪਰ ਮੈਂ ਇੱਥੇ ਸੈਂਕੜੇ ਈਸਾ ਸੂਲੀ ਚੜ੍ਹਦੇ ਆਪਣੀਆਂ ਅੱਖਾਂ ਨਾਲ ਵੇਖੇ ਹਨ।"

ਓੜਕ ੯ ਸਤੰਬਰ ੧੯੨੨ ਨੂੰ ਪੁਲਿਸ ਨੇ ਸ੍ਰੀ ਅੰਮ੍ਰਿਤਸਰ ਦੇ ਰਾਹ ਵਾਲੀ ਚੌਂਕੀ ਉਠਾ ਲਈ ਤੇ ਰਸਤੇ ਵਿਚ ਕੀਤੀ ਜਾਂਦੀ ਮਾਰ-ਕੁਟਾਈ ਬੰਦ ਕਰ ਦਿੱਤੀ ਤੇ ਜਥਾ ਸਿੱਧਾ ਗੁਰੂ ਕੇ ਬਾਗ ਪਹੁੰਚਦਾ। ਪੁਲਿਸ ਜਥੇ ਨੂੰ ਗੁਰੂ ਕੇ ਬਾਗ ਪਹੁੰਚਣ ਤੋਂ ਰੋਕਣ ਦਾ ਯਤਨ ਕਰਦੀ। ਇਸ ਮੰਤਵ ਲਈ ਲਾਠੀਆਂ ਨਾਲ ਕੁੱਟ ਕੇ ਖਿੰਡਾਉਣ ਦਾ ਯਤਨ ਕਰਦੀ। ਪਰ ਜਥੇ ਦੇ ਸਿੰਘ ਅਡੋਲ ਇੱਕੋ ਥਾਂ ਖੜੇ ਹੋ ਜਾਂਦੇ ਤੇ 'ਵਾਹਿਗੁਰ ਵਾਹਿਗੁਰੂ' ਆਖਦੇ ਮਾਰ ਖਾਈ ਜਾਂਦੇ। ਪੁਲਿਸ ਖਿੱਝ ਕੇ ਵੱਧ ਤੋਂ ਵੱਧ ਤਸ਼ੱਦਦ ਕਰਦੀ। ਕਈਆਂ ਦੇ ਸਿਰ ਪਾਟ ਜਾਂਦੇ। ਕਈ ਬੇਹੋਸ਼ ਹੋ ਕੇ ਡਿੱਗ ਪੈਂਦੇ ਪਰ ਕੋਈ ਮੈਦਾਨ ਵਿੱਚੋਂ ਭੱਜ ਕੇ ਨਾ ਜਾਂਦਾ।

ਇਸ ਅਣਮਨੁੱਖੀ ਮਾਰ ਕੁਟਾਈ ਨਾਲ ਸਾਰੇ ਦੇਸ਼ ਵਿਚ ਅੰਗਰੇਜ਼ੀ ਸਰਕਾਰ ਵਿਰੁੱਧ ਨਫਰਤ ਦਾ ਤੂਫਾਨ ਉੱਠ ਖੜਾ ਹੋਇਆ। ਹਰ ਪਾਸੇ ਤੋਂ ਉਨ੍ਹਾਂ ਨੂੰ ਫਿਟਕਾਰਾਂ ਪੈ ਰਹੀਆਂ ਸਨ। ਜਦੋਂ ਪਾਦਰੀ ਸੀ, ਐਫ ਐਂਡਰਿਊਜ਼ ਨੇ ਜਾ ਕੇ ਮੌਕਾ ਦੇਖਿਆ ਤਾਂ ਉਹ ਅਕਾਲੀਆਂ ਦੇ ਸਾਊ ਵਤੀਰੇ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਲੈਫਟੀਨੈਂਟ ਗਵਰਨਰ ਨੂੰ ਪੁਲਿਸ ਦੀ ਵਹਿਸ਼ੀ ਕਾਰਵਾਈ ਤੋਂ ਜਾਣੂ ਕਰਵਾਇਆ ਤੇ ਉਸ ਨੂੰ ਆਪ ਜਾ ਕੇ ਹਾਲਾਤ ਵੇਖਣ ਦੀ ਪ੍ਰੇਰਨਾ ਦਿੱਤੀ। ਸਰ ਐਡਵਰਡ ਮੈਕਲਾਗਨ ਗਵਰਨਰ ੧੩ ਸਤੰਬਰ ੧੯੨੨ ਨੂੰ 'ਗੁਰੂ ਕੇ ਬਾਗ' ਪਹੁੰਚਿਆ ਤੇ ਮਾਰ-ਕੁੱਟ ਬੰਦ ਕਰਵਾਈ।

੨੨ ਅਕਤੂਬਰ ਨੂੰ ਸੂਬੇਦਾਰ ਮੇਜਰ ਸ. ਅਮਰ ਸਿੰਘ ਦੀ ਜਥੇਦਾਰੀ ਹੇਠ ਇਕ ਸੌ ਪੈਨਸ਼ਨੀ ਫੌਜੀਆਂ ਦਾ ਜਥਾ ਗ੍ਰਿਫਤਾਰ ਹੋਣ ਲਈ ਗੁਰੂ ਕੇ ਬਾਗ ਗਿਆ। ਇਸ ਜਥੇ ਦੀ ਦਿੱਖ ਕੁਝ ਨਿਰਾਲੀ ਹੀ ਸੀ ਗਲਾਂ ਵਿਚ ਹਾਰ, ਸਿਰਾਂ 'ਤੇ ਸਿਹਰੇ ਇਕੋ ਜਿਹੀਆਂ ਵਰਦੀਆਂ ਤੇ ਫੌਜੀ ਢੰਗ ਨਾਲ ਮਾਰਚ ਕਰਦਾ ਹੋਇਆ ਇਹ ਜਥਾ ਅਲੌਕਿਕ ਦ੍ਰਿਸ਼ ਪੇਸ਼

ਕਰ ਰਿਹਾ ਸੀ। ਦੂਜੇ ਦਿਨ ਇਨ੍ਹਾਂ ਫੌਜੀਆਂ ਵਿੱਚੋਂ ੨੬ ਨੂੰ ਛੇ-ਛੇ ਬਿਨਾ ਮੁਸ਼ੱਕਤ ਕੈਦ ਤੇ ਸੌ-ਸੌ ਰੁਪਏ ਜੁਰਮਾਨਾ ਹੋਇਆ। ਬਾਕੀ ੭੪ ਨੂੰ ਅਦਾਲਤੋਂ ਦੋ-ਦੋ ਸਾਲ ਦੀ ਕੈਦ ਬਾ-ਮੁਸ਼ੱਕਤ ਤੇ ਸੌ-ਸੌ ਰੁਪਏ ਜੁਰਮਾਨੇ ਦੀ ਸਜ਼ਾ ਮਿਲੀ। ਇਨ੍ਹਾਂ ਫੌਜੀਆਂ ਨੇ ਆਪਣੇ ਸਾਂਝੇ ਬਿਆਨ ਵਿਚ ਆਖਿਆ ਸੀ "ਅਸਾਂ ਦੂਰ-ਦੁਰਾਡੀਆਂ ਥਾਵਾਂ ਤੇ ਪਰਦੇਸਾਂ ਵਿਚ ਜਾ ਕੇ ਅੱਤ ਦੇ ਬਿਖੜੇ ਹਾਲਾਤ ਕਈ ਕਸ਼ਟ ਸਹਿ ਕੇ ਅੰਗਰੇਜ਼ੀ ਸਰਕਾਰ ਦੀਆਂ ਲੜਾਈਆਂ ਲੜੀਆਂ ਹਨ। ਸਾਡੇ ਵਿਚ ਲੱਗਭਗ ਹਰੇਕ ਨੂੰ ਬਹਾਦਰੀ ਵਿਖਾਉਣ ਦੇ ਬਦਲੇ ਮੈਡਲ ਮਿਲੇ ਹਨ। ਅੱਜ ਸਰਕਾਰ ਸਾਡੇ ਧਰਮ ਵਿਚ ਦਖਲ ਦੇ ਰਹੀ ਹੈ ਤੇ ਸਾਡੇ ਭਰਾਵਾਂ ਨਾਲ ਅਣਮਨੁੱਖੀ ਵਰਤਾਓ ਕਰ ਰਹੀ ਹੈ। ਸੋ ਆਪਣੇ ਧਰਮ ਤੇ ਗੁਰਦੁਆਰਿਆਂ ਦੀ ਅਜਾਦੀ ਦੀ ਖਾਤਰ ਜੇਲ੍ਹ ਜਾਂਦਿਆਂ ਅਸੀਂ ਆਪਣੇ ਆਪ ਨੂੰ ਸੁਭਾਗੇ ਸਮਝਦੇ ਹਾਂ।"

ਇਕ ਹੋਰ ਜਥਾ ਸਾਬਕਾ ਫੌਜੀਆਂ, ਪੈਨਸ਼ਨੀਆਂ ਦਾ ਗ੍ਰਿਫਤਾਰ ਹੋਇਆ। ਇਸ ਜਥੇ ਨੂੰ ਸ੍ਰੀ ਅੰਮ੍ਰਿਤਸਰ ਤੋਂ ਵਿਸ਼ੇਸ਼ ਰੇਲ ਗੱਡੀ ਰਾਹੀਂ ਅਟਕ ਦੇ ਕਿਲ੍ਹੇ ਵੱਲ ਲਿਜਾ ਰਹੇ ਸਨ ਕਿ ਰਸਤੇ ਵਿਚ ਗੁਰਦੁਆਰਾ ਪੰਜਾ ਸਾਹਿਬ ਦੇ ਪ੍ਰਬੰਧਕਾਂ ਤੇ ਉੱਥੋ ਦੀਆਂ ਸੰਗਤਾਂ ਨੇ ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਦੀ ਅਗਵਾਈ ਹੇਠ ਜਥੇ ਦੇ ਸਿੰਘਾਂ ਨੂੰ ਪ੍ਰਸ਼ਾਦੇ ਛਕਾਉਣ ਲਈ ਹਸਨ ਅਬਦਾਲ ਦੇ ਰੇਲਵੇ ਸਟੇਸ਼ਨ ਉੱਤੇ ਰੇਲ ਦੀ ਪਟੜੀ 'ਤੇ ਧਰਨਾ ਮਾਰ ਦਿੱਤਾ। ਸਟੇਸ਼ਨ ਮਾਸਟਰ ਨੇ ਰੇਲਵੇ ਸਟੇਸ਼ਨ ਦੇ ਵੱਡੇ ਅਧਿਕਾਰੀਆਂ ਪਾਸੋਂ ਰੇਲ ਗੱਡੀ ਨੂੰ ਰੋਕਣ ਦੀ ਆਗਿਆ ਮੰਗੀ ਜੋ ਉਨ੍ਹਾਂ ਨੇ ਨਹੀਂ ਦਿੱਤੀ। ਸਿੱਖ ਸੰਗਤ ਰੇਲ ਦੀ ਪਟੜੀ ਤੇ ਧਰਨਾ ਮਾਰ ਕੇ ਬੈਠ ਗਈ ਅਤੇ ਕਿਹਾ ਕਿ ਅਸੀਂ ਆਪਣੇ ਭੁੱਖੇ ਵੀਰਾਂ ਨੂੰ ਪਰਸ਼ਾਦੇ ਛਕਾਏ ਬਿਨਾਂ ਗੱਡੀ ਅੱਗੇ ਨਹੀਂ ਲੰਘਣ ਦੇਣੀ। ਸਟੇਸ਼ਨ ਮਾਸਟਰ ਨੇ ਬਥੇਰੇ ਤਰਲੇ ਲਏ ਕਿ ਸਿੱਖ ਸੰਗਤਾਂ ਰੇਲ ਪਟੜੀ ਤੋਂ ਉੱਠ ਜਾਣ ਪਰ ਉਸ ਦੀ ਕੋਈ ਪੇਸ਼ ਨਾ ਗਈ। ਰੇਲ ਗੱਡੀ ਪੂਰੀ ਰਫਤਾਰ ਨਾਲ ਆਈ। ਭਾਈ ਕਰਮ ਸਿੰਘ ਸ਼ਹੀਦ ਹੋ ਗਏ ਅਤੇ ਭਾਈ ਪ੍ਰਤਾਪ ਸਿੰਘ ਰੇਲ ਦੇ ਪਹੀਆਂ ਵਿਚ ਲਪੇਟੇ ਹੋਏ ਸਨ ਕਿ ਗੱਡੀ ਰੁਕ ਗਈ। ਭਾਈ ਪ੍ਰਤਾਪ ਸਿੰਘ ਜੀ ਜੋ ਅਜੇ ਜੀਉਂਦੇ ਸਨ, ਨੂੰ ਗੱਡੀ ਹੇਠੋਂ ਕੱਢਣ ਦੇ ਯਤਨ ਸ਼ੁਰੂ ਹੋਏ ਤਾਂ ਉਨ੍ਹਾਂ ਕਿਹਾ "ਪਹਿਲਾ ਮੇਰੇ ਭੁੱਖੇ ਤਿਹਾਏ ਵੀਰਾਂ ਨੂੰ ਪਰਸ਼ਾਦੇ ਛਕਾ ਲਵੋ ਫਿਰ ਮੈਨੂੰ ਕੱਢਣਾ ਐਸਾ ਨਾ ਹੋਵੇ ਕਿ ਰੇਲ ਗੱਡੀ ਚਲੀ ਜਾਵੇ ਤੇ ਸਾਡਾ ਪ੍ਰਣ ਅਧੂਰਾ ਰਹਿ ਜਾਵੇ" ਸਭ ਸਿੰਘਾਂ ਨੂੰ ਪਰਸ਼ਾਦੇ ਛਕਾ ਕੇ ਭਾਈ ਪ੍ਰਤਾਪ ਸਿੰਘ ਨੂੰ ਸਖਤ ਜ਼ਖਮੀ ਹਾਲਤ ਵਿਚ ਗੱਡੀ ਹੇਠੋਂ ਕੱਢਿਆ ਗਿਆ ਜੋ ਥੋੜੀ ਦੇਰ ਪਿੱਛੋਂ ਸ਼ਹੀਦੀ ਪਾ ਗਏ। ੩੦ ਅਕਤੂਬਰ ਨੂੰ ਦੁਸ਼ਟ ਹਾਕਮਾਂ ਨੇ ਰੇਲ ਗੱਡੀ ਦੇ ਡਰਾਈਵਰ ਨੂੰ ਗੱਡੀ ਰੋਕਣ ਦੇ ਦੋਸ਼ ਵਿਚ ਨੌਕਰੀ ਤੋਂ ਕੱਢ ਦਿੱਤਾ ਸੀ।

ਇਸ ਮੋਰਚੇ ਵਿਚ ਹਜਾਰਾਂ ਸਿੰਘ ਜਖਮੀ ਹੋ ਗਏ ਅਤੇ ਬਹੁਤ ਸਾਰੇ ਸਿੱਖ ਸ਼ਹੀਦ ਵੀ ਹੋਏ। ਇਨ੍ਹਾਂ ਸ਼ਹੀਦਾਂ ਵਿਚ ਇਕ ਸ. ਪ੍ਰਿਥੀਪਾਲ ਸਿੰਘ (ਜਥੇਦਾਰ ਅਕਾਲੀ ਜਥਾ

ਲਾਇਲਪੁਰ) ਵੀ ਸੀ ਜੋ ੫ ਸਤੰਬਰ ਦੀ ਮਾਰ ਕੁੱਟ ਨਾਲ ਸਖਤ ਜਖਮੀ ਹੋ ਗਿਆ ਸੀ। ਉਸ ਦੇ ਜਿਸਮ ਉੱਤੇ ੧੦੦ ਤੋਂ ਵੱਧ ਜਖਮਾਂ ਦੇ ਨਿਸ਼ਾਨ ਸਨ। ਗੁਰੂ ਕੇ ਬਾਗ ਦੇ ਇਸ ਮੋਰਚੇ ਵਿਚ ਸਰਕਾਰ ਵੱਲੋਂ ਸਖਤੀ ਕਰਾਉਣ ਵਾਲੇ ਅਫਸਰਾਂ ਵਿੱਚੋਂ ਪੁਲਿਸ ਅਫਸਰ ਬੀ. ਟੀ. ਬੇਰਹਿਮੀ ਨਾਲ ਮਾਰ ਕਰਨ ਵਿਚ ਜਿਆਦਾ ਬਦਨਾਮ ਹੋਇਆ। ਕਈ ਸਾਲਾਂ ਪਿੱਛੋਂ ਕੁਝ ਮਲਵਈ ਬਹਾਦਰਾਂ ਸ. ਬਚਨ ਸਿੰਘ ਲੋਹਾਖੇੜਾ, ਸ. ਭੋਲਾ ਸਿੰਘ ਤੇ ਸ. ਕਰਤਾਰ ਸਿੰਘ ਛੀਨੀਵਾਲ ਆਦਿ ਨੇ ਇਸ ਨੂੰ ਸੁਨਾਮ ਲਾਗੇ ਪਿੰਡ ਚੱਠੇ ਜਿੱਥੇ ਕਿ ਇਸ ਦੀ ਕੋਠੀ ਸੀ ਗੋਲੀ ਦਾ ਨਿਸ਼ਾਨਾ ਬਣਾ ਕੇ ਇਸ ਕੌਮੀ ਅਪਮਾਨ ਦਾ ਬਦਲਾ ਲਿਆ ਸੀ।

ਜਦੋਂ ਸਰਕਾਰ ਨੇ ਵੇਖਿਆ ਕਿ ਅਕਾਲੀ ਲਹਿਰ 'ਚ ਸਾਬਕਾ ਫੌਜੀ ਵੀ ਗ੍ਰਿਫਤਾਰੀਆਂ ਦੇਣ ਲੱਗ ਪਏ ਹਨ ਤਾਂ ਸਰਕਾਰ ਨੇ ਇਸ ਮੋਰਚੇ ਨੂੰ ਖਤਮ ਕਰਾਉਣ ਲਈ ਸੋਚਿਆ। ਗੁਰੂ ਕੇ ਬਾਗ ਦੇ ਅਜ਼ਾਦੀ ਸਬੰਧੀ ਅੰਦੋਲਨ ਦੌਰਾਨ ਮਾਰ-ਕੁਟਾਈ ਤੇ ਗ੍ਰਿਫਤਾਰੀਆਂ ਦਾ ਸਿਲਸਿਲਾ ੧੭ ਨਵੰਬਰ ੧੯੨੨ ਨੂੰ ਖਤਮ ਹੋ ਗਿਆ। ਸਰ ਗੰਗਾ ਰਾਮ ਇੰਜੀਨੀਅਰ ਲਾਹੌਰ ਨੇ ਮਹੰਤ ਪਾਸੋਂ ਜ਼ਮੀਨ ਠੇਕੇ ਉੱਤੇ ਕਾਗਜ਼ਾਂ ਵਿਚ ਲੈ ਲਈ। ਉਸ ਨੇ ਸਰਕਾਰ ਨੂੰ ਲਿਖ ਕੇ ਦਿੱਤਾ ਕਿ ਮੈਨੂੰ ਪੁਲੀਸ ਦੀ ਲੋੜ ਨਹੀਂ ਅਤੇ ਨਾ ਹੀ ਮੈਂ ਸਿੰਘਾਂ ਨੂੰ ਗੁਰੂ ਕੇ ਲੰਗਰ ਵਾਸਤੇ ਬਾਲਣ ਵੱਢਣੋਂ ਰੋਕਣਾ ਚਾਹੁੰਦਾ ਹਾਂ।

੧੭ ਨਵੰਬਰ ੧੯੨੨ ਤਕ ਗ੍ਰਿਫਤਾਰੀਆਂ ਦੀ ਗਿਣਤੀ ੫੬੦੫ ਤਕ ਪਹੁੰਚ ਗਈ ਸੀ ਜਿਨ੍ਹਾਂ ਵਿਚ ੩੫ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ। ਇਸ ਪ੍ਰਕਾਰ ੧੭ ਨਵੰਬਰ ੧੯੨੨ ਨੂੰ ਗੁਰੂ ਕੇ ਬਾਗ ਦੀ ਅਜ਼ਾਦੀ ਦਾ ਮੋਰਚਾ ਫਤਿਹ ਹੋ ਗਿਆ। ਮਈ ੧੯੨੩ ਵਿਚ ਗੁਰੂ ਕੇ ਬਾਗ ਦੇ ਕੈਦੀ ਸਰਕਾਰ ਨੇ ਰਿਹਾਅ ਕਰ ਦਿੱਤੇ। ਗੁਰੂ ਕੇ ਬਾਗ ਦੇ ਮੋਰਚੇ ਨੇ ਸਿੱਖ ਇਤਿਹਾਸ ਨੂੰ ਦੁਹਰਾ ਦਿੱਤਾ। ਸਿੰਘਾਂ ਦੇ ਸ਼ਾਂਤਮਈ ਮੋਰਚੇ ਨੂੰ ਦੇਖ ਕੇ ਦੁਨੀਆ ਦੰਗ ਰਹਿ ਗਈ।

*ਸਹਾਇਕ ਪੁਸਤਕ ਸੂਚੀ :*

*੧. ਅਮਰ ਖਾਲਸਾ-ਸ. ਕਰਮ ਸਿੰਘ ਹਿਸਟੋਰੀਅਨ ਸ਼੍ਰੋ.ਗੁ.ਪ੍ਰ.ਕਮੇਟੀ ਸ੍ਰੀ ਅੰਮ੍ਰਿਤਸਰ।*
*੨. ਸਿੱਖ ਇਤਿਹਾਸ ਭਾਗ ਦੂਜਾ-ਪ੍ਰੋ.ਕਰਤਾਰ ਸਿੰਘ ਸ਼੍ਰੋ.ਗੁ.ਪ੍ਰ.ਕਮੇਟੀ ਸ੍ਰੀ ਅੰਮ੍ਰਿਤਸਰ।*
*੩. ਮੋਰਚਾ ਗੁਰੂ ਕਾ ਬਾਗ-ਗੁਰਮਤਿ ਮਿਸ਼ਨਰੀ ਕਾਲਜ।*
*੪. ਅੰਮ੍ਰਿਤਸਰੁ ਸਿਫਤੀ ਦਾ ਘਰੁ-ਜੰਗ ਸਿੰਘ ਗਿਆਨੀ ਸ਼੍ਰੋ.ਗੁ.ਪ੍ਰ.ਕਮੇਟੀ ਸ੍ਰੀ ਅੰਮ੍ਰਿਤਸਰ।*
*੫. ਸੰਖੇਪ ਸਿੱਖ ਇਤਿਹਾਸ-ਪਿਆਰਾ ਸਿੰਘ ਪਦਮ।*
*੬. ਸਿੱਖ ਤਵਾਰੀਖ ਤੀਜਾ ਭਾਗ-ਡਾ.ਹਰਜਿੰਦਰ ਸਿੰਘ ਦਿਲਗੀਰ।*
*੭. ਪੰਜਾਬ ਦੀ ਵੀਰ ਪਰੰਪਰਾ- ਲਾਲ ਸਿੰਘ ਗਿਆਨੀ।*
*੮. ਸਿੱਖ ਇਤਿਹਾਸ ਭਾਗ ਦੂਜਾ-ਖੁਸ਼ਵੰਤ ਸਿੰਘ।*
*੯. ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਅਤੇ ੫੦੦ ਸਾਲਾਂ ਦੀ ਇਤਿਹਾਸਿਕ ਡਾਇਰੈਕਟਰੀ ਸ. ਸਤਨਾਮ ਸਿੰਘ ਖਾਲਸਾ।*
*੧੦. ਪੰਜਾਬ-ਸੰਪਾਦਕ ਡਾ.ਫੌਜਾ ਸਿੰਘ।*

# ਸੰਜਮ ਕਲਾ ਦੀ ਸ਼ਕਤੀ

-ਡਾ. ਇੰਦਰਜੀਤ ਸਿੰਘ ਗੋਗੋਆਣੀ

*ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ ॥*
*ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥* (ਪੰਨਾ ੯੪੮)

ਸੋਲ੍ਹਾਂ ਕਲਾਵਾਂ ਅਨੁਸਾਰ ਵਿਚਾਰ ਕਰੀਏ ਤਾਂ ਚੌਥੀ ਕਲਾ 'ਸੰਜਮ ਕਲਾ' ਹੈ। ਮਾਨਵੀ ਜੀਵਨ ਜਾਚ ਵਿਚ ਸੰਜਮ ਜਾਂ ਸੰਤੋਖ ਦਾ ਵੱਡਾ ਆਧਾਰ ਹੈ। ਮਹਾਨ ਕੋਸ਼ ਦੇ ਕਰਤਾ ਅਨੁਸਾਰ 'ਸੰਜਮ-ਸੰਖ਼ ਸੰ-ਯਮ, ਸੰਜਮ-ਚੰਗੀ ਤਰ੍ਹਾਂ ਬੰਨ੍ਹਣ ਦੀ ਕਿਰਿਆ, ਮਨ ਇੰਦਰੀਆਂ ਨੂੰ ਵਿਕਾਰਾਂ ਤੋਂ ਰੋਕਣਾ, ਪਰਹੇਜ਼, ਉਪਾਯ, ਯਤਨ, ਤਰੀਕਾ, ਢੰਗ ਆਦਿ ਹਨ। ਸੰਜਮ-ਪਰਹੇਜ਼ ਜਾਂ ਢੰਗ ਤੋਂ ਵਿਹੂਣਾ ਮਨੁੱਖੀ ਜੀਵਨ ਕਿਸੇ ਕੰਮ ਦਾ ਨਹੀਂ ਹੁੰਦਾ। ਸੰਜਮ ਵਿਹੂਣੇ ਸਮਾਜ ਦੀ ਤਸਵੀਰ ਵੀ ਸਾਡੇ ਸਾਹਮਣੇ ਹੈ।

ਖਾਣ-ਪੀਣ ਲਈ ਵੀ ਸੰਜਮ ਦੀ ਲੋੜ ਹੈ ਨਹੀਂ ਤਾਂ ਬੇਲੋੜੀਆਂ ਬੀਮਾਰੀਆਂ ਚਿੰਬੜ ਰਹੀਆਂ ਹਨ। ਪਹਿਨਣ ਲਈ ਵੀ ਸੰਜਮ ਜ਼ਰੂਰੀ ਹੈ ਕਿਉਂਕਿ ਨੰਗੇਜ਼ਵਾਦ ਨੇ ਸਮਾਜਿਕ ਕਦਰਾਂ-ਕੀਮਤਾਂ ਦਾ ਘਾਣ ਕਰ ਦਿੱਤਾ ਹੈ। ਲੇਖਕਾਂ ਲਈ ਸੰਜਮ 'ਚ ਰਹਿਣਾ ਜ਼ਰੂਰੀ ਹੈ, ਕੁਝ ਕੁ ਦੀਆਂ ਲਿਖਤਾਂ ਨੇ ਬੇਲੋੜੇ ਵਾਦ-ਵਿਵਾਦ ਤੇ ਆਪਸੀ ਉਲਝਣਾਂ ਤੋਂ ਇਲਾਵਾ ਕੁਝ ਨਹੀਂ ਸਵਾਰਿਆ। ਧਾਰਮਿਕ ਤੇ ਰਾਜਨੀਤਿਕ ਲੋਕਾਂ ਦਾ ਸਤਿਕਾਰ ਸੰਜਮ ਨੇ ਹੀ ਕਾਇਮ ਰੱਖਣਾ ਹੈ, ਨਹੀਂ ਤਾਂ ਧਾਰਮਿਕ ਡੇਰਿਆਂ ਤੇ ਕੁਝ ਰਾਜਨੀਤਿਕਾਂ ਦੇ ਅਰਬਾਂ-ਖਰਬਾਂ ਦੀਆਂ ਜਾਇਦਾਦਾਂ ਦੇ ਘੁਟਾਲੇ, ਲੁੱਟ-ਖਸੁੱਟ ਤੇ ਭ੍ਰਿਸ਼ਟਾਚਾਰ ਦੇ ਮੂੰਹੋਂ-ਬੋਲਦੇ ਤੱਥ ਹਨ ਕਿ ਸੰਜਮ ਸੰਤੋਖ ਨਹੀਂ ਰਿਹਾ। ਹਰੇਕ ਧਰਮ, ਉੱਥੋਂ ਦਾ ਸਾਹਿਤ, ਇਤਿਹਾਸ, ਫ਼ਿਲਾਸਫ਼ੀ ਤੇ ਕਥਾ- ਕਹਾਣੀਆਂ ਵਾਰ-ਵਾਰ ਮਨੁੱਖੀ ਜੀਵਨ ਜਿਉਂਣ ਨੂੰ ਸੰਜਮ ਲਈ ਪ੍ਰੇਰਦੀਆਂ ਹਨ। ਦਾਨਸ਼ਵਰਾਂ ਦਾ ਤੱਥ ਹੈ ਕਿ ਸੰਜਮ ਨਾਲ ਵਰਤਿਆ ਜ਼ਹਿਰ ਵੀ ਦਵਾਈ ਬਣ ਇਲਾਜ ਕਰ ਸਕਦਾ ਹੈ ਅਤੇ ਬਿਨਾਂ ਸੰਜਮ ਤੋਂ ਵਰਤਿਆ ਸ਼ਹਿਦ ਵੀ ਇਕ ਵੱਡਾ ਰੋਗ ਪੈਦਾ ਕਰ ਸਕਦਾ ਹੈ। ਅਜੋਕੇ ਯੁੱਗ ਦੀਆਂ ਕਈ ਗੰਭੀਰ ਬੀਮਾਰੀਆਂ ਦੁੱਧ-ਘਿਉ ਤੇ ਮਿੱਠੇ ਦੀ ਦੁਰਵਰਤੋਂ ਤੇ ਆਰਾਮਪ੍ਰਸਤ ਜੀਵਨ ਦੀ ਪੈਦਾਇਸ਼ ਹਨ। ਵੱਡੀ ਗਿਣਤੀ ਵਿਚ ਮਾਨਸਿਕ ਰੋਗੀ, ਸੀਲ-ਸੰਜਮ ਤਿਆਗ ਕੇ ਪਦਾਰਥਵਾਦੀ ਦੌੜ ਦੀ ਦੇਣ ਹਨ। ਧਾਰਮਿਕ ਜਗਤ ਵਿਚ ਪੰਜ ਦੋਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਮਾਰਨ ਤੋਂ ਭਾਵ ਵੀ ਸੰਜਮ

*ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ਮੋ. ੯੮੧੫੯-੮੫੫੫੯

ਵਿਚ ਰਹਿਣ ਦੀ ਹੀ ਪ੍ਰੇਰਨਾ ਹੈ। ਜਦ ਸੰਜਮ ਨਾ ਰਿਹਾ ਤਾਂ ਕਾਮ ਤੋਂ ਏਡਜ਼ ਵਰਗੀਆਂ ਭਿਆਨਕ ਬੀਮਾਰੀਆਂ-ਕ੍ਰੋਧ ਤੋਂ ਲੜਾਈਆਂ, ਝਗੜੇ, ਕਤਲ-ਓ-ਗਾਰਤ, ਲੋਭ ਤੋਂ ਮਿਲਾਵਟਖੋਰੀ, ਭ੍ਰਿਸ਼ਟਾਚਾਰ ਨੇ ਜਨਮ ਲਿਆ। ਮੋਹ ਤੋਂ ਪਦਾਰਥਵਾਦੀ ਦੌੜ ਤੇ ਚਿੰਤਾ ਅਤੇ ਹੰਕਾਰ ਵਿਚ ਮਨੁੱਖ ਨੇ ਮਨੁੱਖ ਤੋਂ ਦੂਰੀਆਂ ਬਣਾ ਲਈਆਂ। ਬੇਲੋੜੇ ਹੰਕਾਰ ਨੇ ਕਈਆਂ ਵਿਚ 'ਏਕ ਨੂਰ ਤੇ ਸਭੁ ਜਗੁ ਉਪਜਿਆ' ਦੀ ਭਾਵਨਾ ਪੈਦਾ ਹੀ ਨਹੀਂ ਹੋਣ ਦਿੱਤੀ। ਤੱਤਸਾਰ ਵਜੋਂ ਗੱਲ ਕਰੀਏ ਤਾਂ ਸੰਜਮ ਨਦੀ ਦੇ ਕਿਨਾਰਿਆਂ ਵਾਂਗ ਹੈ ਜੇਕਰ ਕਿਨਾਰੇ ਨਾ ਹੋਣ ਤਾਂ ਨਦੀ ਦੀ ਵੀ ਹੋਂਦ ਕੋਈ ਨਹੀਂ ਹੁੰਦੀ। ਕਈ ਵਾਰ ਜਦ ਬੇਸੰਜਮਾ ਪਾਣੀ ਦਾ ਵਹਾਉ ਆਪਣੇ ਕਿਨਾਰੇ ਖੋਰ ਲੈਂਦਾ ਹੈ ਤਾਂ ਆਪਣੀ ਹੀ ਹੋਂਦ ਮਿਟਾ ਬਹਿੰਦਾ ਹੈ। ਬੱਸ ਇਸੇ ਤਰ੍ਹਾਂ ਮਨੁੱਖ ਦੀ ਹੋਂਦ ਹੈ ਕਿ ਉਸ ਦੇ ਲਈ ਵੀ ਸੰਜਮ 'ਚ ਰਹਿਣਾ ਜ਼ਰੂਰੀ ਹੈ।

ਜਿਸ ਇਨਸਾਨ ਦਾ ਸੌਣਾ, ਜਾਗਣਾ, ਖਾਣਾ, ਪੀਣਾ, ਪਹਿਨਣਾ, ਬੋਲਣਾ, ਵਿਚਰਨਾ, ਪੜ੍ਹਨਾ, ਸੁਣਨਾ, ਰਹਿਣਾ ਆਦਿ ਸੰਜਮ ਵਿਚ ਹੈ, ਉਹ ਕਿੱਧਰੇ ਨੁਕਸਾਨ ਵੀ ਨਹੀਂ ਉਠਾਉਂਦਾ ਪਰ ਇਸ ਦੇ ਵਿਪਰੀਤ ਬੇਸੰਜਮੀਆਂ ਲਈ ਦੁੱਖ ਹੀ ਦੁੱਖ ਹਨ। ਨਿੱਕੀ ਜਿਹੀ ਗੱਲ ਸੜਕਾਂ ਉੱਤੇ ਚੱਲਦੀਆਂ ਗੱਡੀਆਂ ਦੀ ਸਪੀਡ ਜਦ ਸੰਜਮ ਵਿਚ ਨਹੀਂ ਰਹਿੰਦੀ ਤਾਂ ਰੋਜ਼ਾਨਾ ਹੀ ਕਿੰਨੀਆਂ ਜ਼ਿੰਦਗੀਆਂ ਤਬਾਹ ਹੋ ਜਾਂਦੀਆਂ ਹਨ। ਬੇਲੋੜੇ ਨਸ਼ੇ, ਫੈਸ਼ਨ, ਦਾਜ ਦਹੇਜ ਸਭ ਸੰਜਮ ਵਿਹੂਣਿਆਂ ਦੀ ਮਿਸਾਲ ਹੈ। ਸੰਜਮੀ ਜੀਵਨ ਸਦਾ ਸੁਖਾਲਾ ਹੁੰਦਾ ਹੈ ਅਤੇ ਬੇ-ਸੰਜਮੀ ਸਦਾ ਹੀ ਦੁੱਖ ਭੋਗਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਉਪਰੋਕਤ ਪੰਕਤੀਆਂ ਵਿਚ ਫੁਰਮਾਉਂਦੇ ਹਨ ਕਿ ਇਸ ਜਗਤ ਵਿਚ ਜਗਤ ਵੱਲੋਂ ਜੀਊਂਦਿਆਂ ਮਰਨ ਦੀਆਂ ਗੱਲਾਂ ਹਰ ਕੋਈ ਕਰਦਾ ਹੈ ਪਰ ਇਹ ਜੀਵਨ ਮੁਕਤੀ ਦੀ ਅਵਸਥਾ ਪ੍ਰਾਪਤ ਕਿਵੇਂ ਹੋਵੇ?

ਦੂਸਰੀ ਪੰਕਤੀ ਵਿਚ ਉੱਤਰ ਹੈ ਕਿ ਜੇਕਰ ਇਨਸਾਨ ਦੁਨੀਆ ਦੇ ਚਸਕਿਆਂ ਦੀ ਵਿਹੁ ਨੂੰ ਦੂਰ ਕਰਨ ਲਈ ਪਰਮਾਤਮਾ ਦਾ ਭਾਉ (ਪਿਆਰ) ਰੂਪੀ ਦਾਰੂ (ਦਵਾਈ) ਵਰਤੇ ਅਤੇ ਪ੍ਰਭੂ ਦੇ ਭੈ (ਡਰ) ਦਾ ਸੰਜਮ (ਪਰਹੇਜ਼) ਬਣਾਏ ਤਾਂ ਹਰ ਰੋਜ਼ ਸਹਜੇ ਪ੍ਰਭੂ ਦੇ ਗੁਣ ਗਾਉਂਦਾ ਸੰਸਾਰ ਸਮੁੰਦਰ ਨੂੰ ਤਰ ਜਾਂਦਾ ਹੈ। ਇਸ ਲਈ ਸੰਜਮ ਇਕ ਸ਼ਕਤੀ ਹੈ ਜੋ ਈਹਾਂ-ਊਹਾਂ ਸਦਾ ਸਹਾਈ ਹੁੰਦੀ ਹੈ। ਜੇਕਰ ਹਰ ਇਨਸਾਨ ਨੂੰ 'ਸੰਜਮ ਕਲਾ' ਦਾ ਗਿਆਨ ਵੀ ਹੋਵੇ ਅਤੇ ਅਮਲੀ ਜੀਵਨ ਵਿਚ ਜਿਉਂਣ ਦੀ ਕਲਾ ਵੀ ਆ ਜਾਵੇ ਤਾਂ ਹਰ ਮੈਦਾਨ ਫਤਿਹ ਹੋਵੇਗੀ।

■

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਪਠਹੁ ਸੁਨਹੁ ਤੁਮ ਮਿਲਿ ਗੁਰਬਾਨੀ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਦਰਬਾਰ ਲੱਗਾ ਹੋਇਆ ਸੀ। ਮਹਿਤਾ ਗੋਤ ਦੇ ਭਾਈ ਮੱਦੂ, ਭਾਈ ਤੋਤਾ, ਭਾਈ ਗੋਖੂ ਅਤੇ ਭਾਈ ਟੋਡਾ ਇਕ ਸਾਥ ਪ੍ਰੇਮ ਧਾਰ ਕੇ ਸਤਿਗੁਰਾਂ ਦੀ ਸ਼ਰਨ ਪਹੁੰਚੇ। ਸਭ ਨੇ ਚਰਨਾਂ ਕਮਲਾਂ 'ਤੇ ਸਿਰ ਨਿਵਾਇਆ ਤੇ ਧੰਨ ਗੁਰੂ ਧੰਨ ਗੁਰੂ ਕਹਿ ਕੇ ਹੱਥ ਜੋੜ ਸ਼ਤਿਗੁਰਾਂ ਦੇ ਕੋਲ ਬੈਠ ਗਏ। ਮੌਕਾ ਦੇਖ ਕੇ ਪਾਤਸ਼ਾਹ ਜੀ ਨੂੰ ਅਰਜ ਕੀਤੀ 'ਹੇ ਗਰੀਬ ਨਿਵਾਜ ਜੀਓ! ਅਸੀਂ ਆਪ ਜੀ ਦਾ ਜੱਸ ਸੁਣ ਕੇ ਆਏ ਹਾਂ ਆਪ ਮੁਕਤੀ ਦਾਤਾ ਹੋ, ਉਧਾਰ ਕਰਨ ਦੇ ਸਮਰੱਥ ਹੋ ਕਿਰਪਾ ਕਰਕੇ ਸਾਡਾ ਵੀ ਕਲਿਆਣ ਕਰੋ।' ਗਿਆਨ ਦੇ ਸੋਮੇ ਸਤਿਗੁਰੂ ਪਾਤਸ਼ਾਹ ਜੀ ਨੇ ਬਚਨ ਕੀਤਾ 'ਹੇ ਭਾਈ ਸਿੱਖੋ! ਪਹਿਲਾਂ ਤੁਸੀਂ ਸਾਰੇ ਮਿਲ ਕੇ ਗੁਰਬਾਣੀ ਪੜਿਆ ਤੇ ਸੁਣਿਆ ਕਰੋ ਫਿਰ ਇਸ ਦੀ ਵਿਚਾਰ ਕਰੋ ਕਿ ਇਹ ਗੁਰਬਾਣੀ ਕਿਸ ਮਨੋਰਥ ਲਈ ਉਚਾਰਣ ਕੀਤੀ ਹੈ। ਗੁਰਬਾਣੀ ਅਨੁਸਾਰ ਜੋ ਤਿਆਗਣ ਲਈ ਕਿਹਾ ਹੈ ਉਸ ਦਾ ਤਿਆਗ ਕਰੋ ਅਤੇ ਜੋ ਕੁਝ ਗ੍ਰਹਿਣ ਕਰਨ ਜੋਗ ਹੈ,ਉਸ ਨੂੰ ਗ੍ਰਹਿਣ ਕਰਨਾ ਹੈ।' ਯਥਾ:

*ਸੁਨਿ ਬੋਲੇ ਸ੍ਰੀ ਅਰਜਨ ਗਯਾਨੀ। 'ਪਠਹੁ ਸੁਨਹੁ ਤੁਮ ਮਿਲਿ ਗੁਰਬਾਨੀ।*
*ਆਪਸ ਮਹਿਂ ਪੁਨ ਕਰਹੁ ਬਿਚਾਰਾ। ਕਯਾ ਆਸ਼ੈ ਗੁਰੁਦੇਵ ਉਚਾਰਾ॥੨੮॥*
*ਤਯਾਗਨ ਕਹਯੋ ਸੁ ਤਿਆਗ ਕਰੀਜੈ। ਗ੍ਰਹਣ ਜੋਗ ਸੋ ਗ੍ਰਹਣ ਧਰੀਜੈ॥*

*(ਸ੍ਰੀ ਗੁ.ਪ੍ਰ.ਸੂ.ਗ੍ਰੰਥ ਰਾਸਿ ਤੀਜੀ, ਅਧਿ. ੫੪)*

ਉਨ੍ਹਾਂ ਫਿਰ ਅਰਜ ਕੀਤੀ 'ਹੇ ਸੱਚੇ ਪਾਤਸ਼ਾਹ ਜੀ! ਬਾਣੀ ਪੜਨ ਦਾ ਕਿੰਨਾ ਕੁ ਲਾਭ ਹੈ? ਬਾਣੀ ਦੀ ਵਿਚਾਰ ਦਾ ਕੀ ਫ਼ਲ ਹੈ ਤੇ ਕਿਹੜੀ ਗੱਲ ਦਾ ਵੱਧ ਫ਼ਲ ਪ੍ਰਾਪਤ ਹੁੰਦਾ ਹੈ? ਪਾਤਸ਼ਾਹ ਜੀ ਆਪ ਹੀ ਆਪਣੇ ਮੁਖਾਰਬਿੰਦ ਤੋਂ ਦੱਸੋ ਤਾਂ ਜੋ ਉਸ ਦੀ ਵਡਿਆਈ ਸੁਣਨਾ ਕਰੀਏ ਜਿਸ ਨਾਲ ਸੁਖ ਫ਼ਲ ਪ੍ਰਾਪਤ ਹੋਣ। ਪਾਤਸ਼ਾਹ ਜੀ ਨੇ ਮਿਹਰਾਂ ਕਰਦਿਆਂ ਬਚਨ ਕੀਤਾ।' ਹੇ ਭਾਈ ! ਗੁਰਬਾਣੀ ਪੜਨ ਤੇ ਸੁਣਨ ਦਾ ਫ਼ਲ ਜਾਣੋ, ਸੁਣ ਕੇ ਸ਼ਰਧਾ ਕਰ ਕੇ ਫਿਰ ਹਿਰਦੇ ਵਿਚ ਧਾਰਨ ਕਰੋ। ਜੋ ਗੁਰਬਾਣੀ ਦਾ ਪਾਠ ਕਰਦਾ ਹੈ ਉਸ ਦੇ ਵੱਡੇ ਪਾਪ ਨਾਸ਼ ਹੋ ਜਾਂਦੇ ਹਨ। ਉਹ ਹਮੇਸ਼ਾਂ ਲਈ ਆਪਣੇ ਮਨ ਨੂੰ ਨਿਰਮਲ ਕਰ ਲੈਂਦੇ ਹਨ। ਜੋ ਮਨੁੱਖ ਅੰਮ੍ਰਿਤ ਵੇਲੇ ਬਾਣੀ ਕੰਠ ਕਰ ਕੇ ਇਕਾਗਰ ਹੋ ਮਨ ਨੂੰ ਮੇਲ ਲਏ ਉਸ ਨੂੰ ਬਹੁਤ ਪੁੰਨ ਮਿਲਦਾ ਹੈ ਤੇ ਸੁਖ ਪ੍ਰਾਪਤ ਹੁੰਦਾ ਹੈ। ਜੋ ਵਿਅਕਤੀ ਬਾਣੀ ਪੜੇ, ਸੁਣੇ ਤੇ ਸੰਗਤ ਵਿਚ ਹੋਰਾਂ ਨੂੰ ਵੀ ਸੁਣਾਵੇ ਉਸ

** ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੭੧੪੮-੯੮੨੧੨*

ਦੀਆਂ ਸਭ ਮਨ ਇੱਛਾਵਾਂ ਪੂਰੀ ਹੋ ਜਾਂਦੀਆਂ ਹਨ। ਜੇ ਉਹ ਇੱਛਾ ਰਹਿਤ ਹੋ ਕੇ ਬਾਣੀ ਪੜਦਾ ਹੈ ਤਾਂ ਉਸ ਦਾ ਹਿਰਦਾ ਸ਼ੁੱਧ ਹੋ ਜਾਂਦਾ ਹੈ। ਫਿਰ ਜੋ ਮਨੁੱਖ ਗੁਰਬਾਣੀ ਦੀ ਵਿਚਾਰ ਕਰਦੇ ਹਨ ਕਿਸੇ ਵਡਿਆਈ ਦੀ ਇੱਛਾ ਨਹੀ ਕਰਦੇ ਕੇਵਲ ਹਿਰਦੇ ਵਿਚ ਆਪਣਾ ਕਲਿਆਣ ਲੋਚਦੇ ਹਨ, ਉਨ੍ਹਾਂ ਨੂੰ ਗਿਆਨ ਪ੍ਰਾਪਤ ਹੁੰਦਾ ਹੈ। ਯਥਾ:-

*ਕਹਯੋ ਗੁਰੂ 'ਇਨ ਕੋ ਫਲ ਜਾਨੋ। ਸੁਨਿ ਕੀਜਹਿ, ਸ਼ਰਧਾ ਉਰ ਠਾਨੋ।*
*ਜੋ ਗੁਰਬਾਨੀ ਪਾਠ ਕਰੰਤਾ। ਮਹਾਂ ਪਾਪ ਕੋ ਹੋਵਤਿ ਹੰਤਾ॥੩੧॥*
*ਅੰਤਹਿਕਰਨ ਬਿਮਲ ਨਿਤ ਕਰੈ। ਪ੍ਰੀਤਿ ਸਹਤ ਨਿਤਪ੍ਰਤਿ ਜੋ ਰਰੈ।*
*ਕਰਹਿ ਕੰਠ ਪਠਿ ਅੰਮ੍ਰਿਤ ਵੇਲੇ। ਇਕ ਚਿਤ ਹ੍ਵੈ ਕਰਿ ਮਨ ਕੋ ਮੇਲੇ॥੩੨॥*
*ਅਧਿਕ ਪੁੰਨ ਉਪਜਹਿੰ ਸੁਖ ਪਾਵੈ। ਪਠਹਿ ਸੁਨਹਿ ਨਰ ਬ੍ਰਿੰਦ ਸੁਨਾਵੈ।*
*ਧਰਹਿ ਜੁ ਕਾਮਨ ਪੂਰਨ ਸੋਇ। ਜੇ ਨਿਸ਼ਕਾਮ ਰਿਦਾ ਸੁਧ ਹੋਇ॥੩੩॥*
*ਜੇ ਗੁਰਬਾਨੀ ਰਹੈਂ ਬਿਚਾਰਤਿ। ਬਾਂਛਾ ਜਸੁ ਆਦਿਕ ਨਹਿੰ ਧਾਰਤਿ।*
*ਕੇਵਲ ਚਹੈਂ ਰਿਦੈ ਕੱਲਯਾਨ। ਤਿਨ ਪੁਰਖਨਿ ਹੁਇ ਪ੍ਰਾਪਤਿ ਗਯਾਨ॥੩੪॥*

*(ਉਹੀ)*

ਸੱਚੇ ਪਾਤਸ਼ਾਹ ਜੀ ਨੇ ਉਪਦੇਸ਼ ਕਰਦਿਆਂ ਅੱਗੇ ਕਿਹਾ 'ਜਿਵੇਂ ਲੱਕੜੀਆਂ ਵਿਚ ਅੱਗ ਤਾਂ ਹੁੰਦੀ ਹੈ ਪਰ ਯਤਨ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀ। ਜੋ ਮਨੁੱਖ ਯਤਨ ਕਰ ਕੇ ਅੱਗ ਕੱਢ ਲੈਂਦਾ ਹੈ, ਉਹ ਆਪਣੇ ਕਾਰਜ ਰਾਸ ਕਰ ਲੈਂਦਾ ਹੈ। ਲੱਕੜਾਂ ਅੱਗ ਦਾ ਰੂਪ ਹੋ ਜਾਂਦੀਆਂ ਹਨ ਤਾਂ ਹੀ ਤੇ ਪ੍ਰਕਾਸ਼ ਦਿੰਦੀਆਂ ਹਨ। ਇਸੇ ਤਰ੍ਹਾਂ ਜੋ ਗੁਰਬਾਣੀ ਨੂੰ ਵਿਚਾਰਦੇ ਹਨ ,ਉਹ ਆਪਣੇ ਸਰੀਰ ਦੇ ਹੰਕਾਰ ਨੂੰ ਨਾਸ਼ ਕਰ ਲੈਂਦੇ ਹਨ। ਉਹ ਆਪਣੇ ਆਤਮ ਸਰੂਪ ਨੂੰ ਖੋਜਨ ਲੱਗ ਪੈਂਦੇ ਹਨ। ਫਿਰ ਚੰਗੇ ਭਾਗਾਂ ਨਾਲ ਆਤਮ ਗਿਆਨ ਦੀ ਪ੍ਰਾਪਤੀ ਕਰ ਕੇ ਬ੍ਰਹਮ ਰੂਪ ਹੋ ਜਾਂਦੇ ਤੇ ਉਨ੍ਹਾਂ ਦੇ ਹਿਰਦੇ ਵਿੱਚੋਂ ਦੂਈ ਦਵੈਤ ਦਾ ਨਾਸ਼ ਹੋ ਜਾਂਦਾ ਹੈ। ਸਰੀਰ ਦੀ ਹਉਮੈ ਖਤਮ ਹੋ ਜਾਂਦੀ ਹੈ ਤੇ ਉਹ ਬ੍ਰਹਮ ਰੂਪ ਹੋ ਕੇ ਅਨੰਦਤ ਹੋ ਜਾਂਦੇ ਹਨ। ਇਸ ਲਈ ਤੁਸੀ ਸਤਿਸੰਗਤ ਕਰ ਕੇ ਗੁਰਬਾਣੀ ਵਿਚਾਰ ਕੇ ਪੜ੍ਹਨੀ ਹੈ। ਇਸ ਤਰ੍ਹਾਂ ਤੁਹਾਡਾ ਕਲਿਆਣ ਹੋਵੇਗਾ। ਫਿਰ ਸੰਸਾਰ ਦੇ ਸਾਰੇ ਬੰਧਨ ਖਤਮ ਹੋ ਜਾਣਗੇ।

ਯਥਾ:-

*ਜਿਮ ਕਾਸ਼ਟ ਮਹਿੰ ਪਾਵਕ ਰਹੈ। ਬਿਨਾ ਜਤਨ ਤੇ ਨਰ ਨਹਿੰ ਲਹੈ।*
*ਕਰਿ ਉਪਾਉ ਜੇ ਲੇਤਿ ਨਿਕਾਸ। ਕਾਰਜ ਕਰਹਿ ਸੰਪੂਰਨ ਰਾਸ॥੩੫॥*
*ਅਗਨਿ ਰੂਪ ਕਾਸ਼ਟ ਹੁਇ ਜਾਇ। ਤੇਜ ਪ੍ਰਕਾਸ਼ ਸਕਲ ਹੀ ਪਾਇ।*
*ਤਥਾ ਬਿਚਾਰਤਿ ਜੇ ਗੁਰਬਾਨੀ। ਤਨ ਅਭਿਮਾਨ ਹੋਹਿ ਤਬ ਹਾਨੀ॥੩੬॥*
*ਨਿਜ ਸਰੂਪ ਕੋ ਖੋਜਨਿ ਲਾਗੇ। ਸਨੇ ਸਨੇ ਪ੍ਰਾਪਤਿ ਬਡ ਭਾਗੇ।*
*ਆਤਮ ਗਯਾਨ ਪਾਇ ਬ੍ਰਹਮ ਹੋਏ। ਰਿਦੈ ਬਿਨਾਸ਼ੀ ਦੁਬਿਧਾ ਦੋਏ॥੩੭॥*

*ਤਨ ਹੰਤਾ ਬਿਨਸੀ ਜਿਸ ਕਾਲ। ਅਹੰ ਬ੍ਰਹਮ ਹੈ ਭਏ ਨਿਹਾਲ।*
*ਯਾਂਤੇ ਤੁਮ ਸਤਿਸੰਗਤਿ ਕਰਿ ਕੈ। ਗੁਰਬਾਨੀ ਪਢਿ ਰਿਦੈ ਬਿਚਰਿਕੈ॥੩੮॥*

*(ਉਹੀ*

ਇਸ ਤਰ੍ਹਾਂ ਭਾਈ ਗੋਖੂ, ਭਾਈ ਤੋਤਾ, ਭਾਈ ਟੋਡਾ ਅਤੇ ਭਾਈ ਮੱਦੂ ਗੁਰਬਾਣੀ ਦਾ ਪਾਠ ਕਰਦੇ, ਸੁਣਦੇ ਅਤੇ ਸ਼ਬਦ ਦੀ ਵੀਚਾਰ ਕਰ ਕੇ ਹਿਰਦੇ ਵਿਚ ਵਸਾਉਂਦੇ ਅੰਤ ਅਕਾਲ ਰੂਪ ਹੋ ਗਏ। ਭਾਈ ਗੁਰਦਾਸ ਜੀ ਨੇ ਇਨ੍ਹਾਂ ਸਿੱਖਾਂ ਪ੍ਰਥਾਇ ਆਪਣੀਆਂ ਵਾਰਾਂ ਵਿਚ ਬਿਆਨ ਕਰਦਿਆਂ ਕਿਹਾ :-

*ਗੋਖੂ ਟੋਡਾ ਮਹਤਿਆ ਤੋਤਾ ਮਦੂ ਸਬਦ ਵੀਚਾਰਾ॥* *(ਵਾਰ ੧੧:੧੮)*

■

---

# ਬੈਂਤ

*-ਗਿ. ਸੋਹਣ ਸਿੰਘ ਸੀਤਲ*

ਕਿਹਾ ਤੇਗ਼ ਲਿਸ਼ਕਾਇ ਗੁਰਬਖਸ਼ ਸਿੰਘ ਨੇ,
ਹੋ ਜੌ ਮਰਨ ਦੇ ਲਈ ਤਿਆਰ ਸਿੰਘੋ।
ਅੱਜ ਸਿੰਘ ਅਖਵਾਉਣਾ ਸਫਲ ਕਰਨਾ,
ਦਿਉ ਧਰਮ ਉੱਤੋਂ ਸੀਸ ਵਾਰ, ਸਿੰਘੋ।
ਹੋਇਆ ਕੀ, ਜੇ ਅਸੀਂ ਹਾਂ ਬਹੁਤ ਥੋੜ੍ਹੇ,
ਵੈਰੀ ਚੜ੍ਹ ਆਏ ਕਈ ਹਜ਼ਾਰ, ਸਿੰਘੋ।
ਲੱਖਾਂ ਨਾਲ ਚਮਕੌਰ ਵਿਚ ਲੜਨ ਵਾਲੇ,
ਅਸੀਂ ਓਹਾ ਅਜੀਤ, ਜੁਝਾਰ, ਸਿੰਘੋ।
ਸਾਡੇ ਸਾਮ੍ਹਣੇ ਅੜੇ ਮਜ਼ਾਲ ਕਿਸ ਦੀ?
ਝੱਲੇ ਕਾਲ ਵੀ ਨਾ ਸਾਡੇ ਵਾਰ, ਸਿੰਘੋ।
ਬਿਜਲੀ ਬੱਦਲੀਂ ਜਾ ਲੁਕੇ ਸ਼ਰਮ ਖਾ ਕੇ,
ਸਾਡੀ ਚਮਕਦੀ ਵੇਖ ਤਲਵਾਰ, ਸਿੰਘੋ।
ਲਾਹੋ ਚਾਅ ਅੱਜ ਜੰਗ ਦੇ ਦੁਸ਼ਮਣਾਂ ਦੇ,
ਵੈਰੀ ਮਾਰੋ ਲਲਕਾਰ ਲਲਕਾਰ, ਸਿੰਘੋ।
'ਸੀਤਲ' ਗਾਉਣਗੇ ਕੌਮੀ ਪਰਵਾਨਿਆਂ ਦੀ,
ਜੁੱਗਾਂ ਤੀਕ ਪਿੱਛੋਂ ਢਾਡੀ ਵਾਰ, ਸਿੰਘੋ।
'ਸੀਤਲ' ਗਾਉਣਗੇ ਕੌਮੀ ਪਰਵਾਨਿਆਂ ਦੀ,
ਜੁੱਗਾਂ ਤੀਕ ਪਿੱਛੋਂ ਢਾਡੀ ਵਾਰ, ਸਿੰਘੋ।

■

# ਪੱਗ ਦੀ ਮਹਾਨਤਾ

-ਸ. ਰਣਜੀਤ ਸਿੰਘ*

ਜੀਹਦੇ ਸਿਰ ਉੱਤੇ ਸੋਂਹਦੀ,ਬੰਨ੍ਹੀ ਹੋਈ ਪੱਗ ਹੈ।
ਝੁਕ ਝੁਕ ਕਰਦਾ ਸਲਾਮਾਂ, ਉਹਨੂੰ  ਜੱਗ ਹੈ।
ਮਿਲਦਾ ਹਰੇਕ ਥਾਂ ਤੋਂ ਮਾਨ ਸਨਮਾਨ ਹੈ।
ਪੱਗ ਤਾਂ ਪੰਜਾਬੀਆਂ ਦੀ ਸਦਾ ਜਿੰਦ ਜਾਨ ਹੈ।

ਦੁਨੀਆ ਦੀ ਹੋਰ ਕੋਈ ਚੀਜ ਇਹਦੇ ਤੁੱਲ ਨਾ।
ਬੜੀ ਵਡਮੁੱਲੀ ਇਹ ਤਾਂ ਕੋਈ ਇਹਦਾ ਮੁੱਲ ਨਾ।
ਏਸ ਦੇ ਹੀ ਨਾਲ ਸਾਡੀ ਉੱਚੀ ਹੰਦੀ ਸ਼ਾਨ ਹੈ।
ਪੱਗ ਤਾਂ ਪੰਜਾਬੀਆਂ ਦੀ ਸਦਾ ਜਿੰਦ ਜਾਨ ਹੈ।

ਸਾਡੀ ਏਸ ਪੱਗ ਤਾਂਈ ਜੀਹਨੇ ਹੱਥ ਪਾਇਆ ਹੈ।
ਦੁਨੀਆ ਦੇ ਉੱਤੋਂ ਉਹਦਾ ਹੋ ਗਿਆ ਸਫਾਇਆ ਹੈ।
ਸਦਾ ਲਈ ਮੇਟ ਦਿੱਤਾ ਵੈਰੀ ਦਾ ਨਿਸ਼ਾਨ ਹੈ।
ਪੱਗ ਤਾਂ ਪੰਜਾਬੀਆਂ ਦੀ ਸਦਾ ਜਿੰਦ ਜਾਨ ਹੈ।

ਇਸਦਾ ਅਪਮਾਨ ਅਸੀਂ ਸਕਦੇ ਸਹਾਰ ਨਾ।
ਪੱਗ ਲਈ ਸਭ ਕੁਝ ਸਿੱਖਿਆ ਹੈ ਵਾਰਨਾ।
ਸਿੱਖ ਲਈ ਪੱਗ ਉਹਦਾ ਦੀਨ ਤੇ ਈਮਾਨ ਹੈ।
ਪੱਗ ਤਾਂ ਪੰਜਾਬੀਆਂ ਦੀ ਸਦਾ ਜਿੰਦ ਜਾਨ ਹੈ।

ਬਖ਼ਸ਼ੀ ਹੋਈ ਦਾਤ ਸਾਨੂੰ ਗੁਰੂ ਦਸ਼ਮੇਸ਼ ਦੀ।
ਦਾਤੇ ਕੋਲੋਂ ਮੰਗਦੇ ਹਾਂ ਸਦਾ ਸੁੱਖ ਏਸ ਦੀ।
ਹਰ ਸਮੇਂ ਰਹਿੰਦਾ ਇਹਦੇ ਵੱਲ ਹੀ ਧਿਆਨ ਹੈ।
ਪੱਗ ਤਾਂ ਪੰਜਾਬੀਆਂ ਦੀ ਸਦਾ ਜਿੰਦ ਜਾਨ ਹੈ।



*ਵਾਰਡ ਨੰ:੨੩,ਨੇੜੇ ਖਾਲਸਾ ਹਾਈ ਸਕੂਲ,ਖੰਨਾ ੧੪੧੪੦੧, ਜ਼ਿਲ੍ਹਾ ਲੁਧਿਆਣਾ,ਮੋ:੯੮੧੪੫੨੮੦੨੩




# ਸਿੱਖ ਧਰਮ ਦੀ ਵਿਸ਼ੇਸ਼ਤਾ ਵਿਸ਼ੇ 'ਤੇ ਸੈਮੀਨਾਰ

ਚੰਡੀਗੜ੍ਹ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਕਲਗੀਧਰ ਨਿਵਾਸ ਸੈਕਟਰ ੨੭ ਬੀ ਵਿਖੇ ਸਥਾਪਿਤ 'ਸਿੱਖ ਸ੍ਰੋਤ ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਦੁਆਰਾ ਰੀਸਰਚ ਸਕਾਲਰਾਂ ਦੀ ਅਗਵਾਈ ਅਤੇ ਸਿਖਲਾਈ ਲਈ ਸ਼ੁਰੂ ਕੀਤੀ ਗਈ ਲੈਕਚਰ-ਲੜੀ ਦਾ ਅਠਾਰ੍ਹਵਾਂ ਲੈਕਚਰ ਕਰਵਾਇਆ ਗਿਆ। ਇਸ ਲੈਕਚਰ ਦਾ ਮੁੱਖ ਵਿਸ਼ਾ 'ਇਕਾਲੋਜੀ ਅਤੇ ਸਿੱਖ ਧਰਮ ਦੀ ਵਿਸ਼ੇਸ਼ਤਾ' ਸੀ।

ਇਸ ਮੌਕੇ ਮੁੱਖ ਵਕਤਾ ਡਾ.ਗੁਰਬਚਨ ਸਿੰਘ ਬਚਨ ਨੇ ਆਏ ਹੋਏ ਸਰੋਤਿਆਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ 'ਅਜੋਕੇ ਮਨੁੱਖ ਨੂੰ ਵਿਵੇਕਸ਼ੀਲ ਹੋਣ ਦੀ ਜ਼ਰੂਰਤ ਹੈ ਤਾਂ ਕਿ ਤਕਨੀਕੀ ਅਤੇ ਵਾਤਾਵਰਨ ਦਾ ਸੰਤੁਲਨ ਬਣਿਆ ਰਹੇ। ਉਨ੍ਹਾਂ ਨੇ ਧਰਤੀ ਦੇ ਭੂਗੋਲਿਕ,ਵਿਗਿਆਨਕ ਅਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚਲੇ ਸੰਬੰਧਾਂ ਦੀ ਵਿਆਖਿਆ ਕਰਦਿਆਂ ਅਜੋਕੇ ਮਨੁੱਖ ਲਈ ਇਸ ਮਾਡਲ ਨੂੰ ਸ੍ਰੇਸ਼ਟ ਦੱਸਿਆ। ਸਮਾਗਮ ਦੇ ਪ੍ਰਧਾਨਗੀ ਭਾਸ਼ਣ ਦੌਰਾਨ ਡਾ.ਜਸਪਾਲ ਕੌਰ ਨੇ ਵੀ ਗੁਰੂ ਸਾਹਿਬ ਦੇ ਵਾਤਾਵਰਨ ਪ੍ਰਤੀ ਵਿਚਾਰਾਂ ਨੂੰ ਆਪਣੇ ਜੀਵਨ ਦਾ ਹਿੱਸਾ ਬਣਾਉਣ 'ਤੇ ਜ਼ੋਰ ਦਿੱਤਾ। ਮੁੱਖ ਮਹਿਮਾਨ ਡਾ. ਸਰਬਜਿੰਦਰ ਸਿੰਘ ਨੇ ਬਾਹਰੀ ਵਾਤਾਵਰਨ ਦੇ ਨਾਲ-ਨਾਲ ਅੰਤਰੀਵ ਦੇ ਵਾਤਾਵਰਨ ਨੂੰ ਸ਼ੁੱਧ ਰੱਖਣਾ ਅਜੋਕੇ ਤਕਨੀਕੀ ਯੁੱਗ ਦੀ ਮੁੱਖ ਲੋੜ ਦੱਸਿਆ। ਉਨ੍ਹਾਂ ਨੇ ਅਜੋਕੇ ਮਨੁੱਖ ਨੂੰ ਭਵਿੱਖ ਦੇ ਵਾਤਾਵਰਨਕ ਮਾਡਲ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਤਲਾਸ਼ਣ ਦੀ ਲੋੜ 'ਤੇ ਜ਼ੋਰ ਦਿੱਤਾ ।ਲੈਕਚਰ-ਲੜੀ ਦੇ ਇਸ ਸਮਾਗਮ ਵਿਚ ਡਾ.ਰਾਜਿੰਦਰਜੀਤ ਕੌਰ,ਡਾ. ਸ਼ਮਸ਼ੇਰ ਸਿੰਘ ,ਡਾ.ਪ੍ਰਭਜੋਤ ਕੌਰ ਅਤੇ ਹੋਰ ਪਤਵੰਤੇ ਵਿਸ਼ੇਸ਼ ਤੌਰ 'ਤੇ ਪਹੁੰਚੇ ਹੋਏ ਸਨ।

ਸਮਾਗਮ ਦੀ ਸਮਾਪਤੀ ਸਮੇਂ ਬੀਬੀ ਬਲਜੀਤ ਕੌਰ ਨੇ ਆਏ ਸਾਰੇ ਵਿਦਵਾਨਾਂ,ਰੀਸਰਚ ਸਕਾਲਰਾਂ, ਅਤੇ ਆਏ ਸਰੋਤਿਆਂ ਦਾ ਧੰਨਵਾਦ ਕੀਤਾ। ਸਮੁੱਚੇ ਸਮਾਗਮ ਮੌਕੇ ਸਟੇਜ ਸੰਚਾਲਨ ਦੀ ਭੂਮਿਕਾ ਸ.ਚਮਕੌਰ ਸਿੰਘ ਹੋਰਾਂ ਨੇ ਨਿਭਾਈ।

# ਜਗਦੀਸ਼ ਟਾਈਟਲਰ ਨੂੰ ਭਾਰਤੀ ਉਲੰਪਿਕ ਦੇ ਵਫਦ ਦਾ ਮੈਂਬਰ ਬਣਾਉਣਾ ਸਿੱਖਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ: ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ੧੯੮੪ ਸਿੱਖ -ਨਸਲਕੁਸ਼ੀ ਦੇ ਮੁੱਖ ਦੋਸ਼ੀ ਜਗਦੀਸ਼ ਟਾਈਟਲਰ ਨੂੰ ਭਾਰਤੀ ਉਲੰਪਿਕ ਦੇ ਵਫਦ ਦੀ ਅਗਵਾਈ ਕਰਨ ਦਾ ਗੰਭੀਰ ਨੋਟਿਸ ਲੈਂਦਿਆਂ ਇਸ ਦੀ ਸਖਤ ਵਿਰੋਧਤਾ ਕੀਤੀ ਹੈ ਅਤੇ ਭਾਰਤ ਸਰਕਾਰ ਨੂੰ ਕਿਹਾ ਕਿ ਇਸ ਨੂੰ ਉਲੰਪਿਕ ਦੀ ਅਗਵਾਈ ਨਾ ਕਰਨ ਦਿੱਤੀ ਜਾਵੇ। ਜਥੇ. ਅਵਤਾਰ ਸਿੰਘ ਨੇ ਕਿਹਾ ਕਿ ੨੦੧੨ ਵਿਚ

ਲੰਡਨ ਵਿਖੇ ਉਲੰਪਿਕ ਖੇਡਾਂ ਦੌਰਾਨ ਜਗਦੀਸ਼ ਟਾਈਟਲਰ ਨੂੰ ਭਾਰਤੀ ਵਫਦ ਦੀ ਅਗਵਾਈ ਕਰਨ ਦੀ ਇਜਾਜ਼ਤ ਦੇਣਾ ਸਿੱਖਾਂ ਦੀਆਂ ਭਾਵਨਾਵਾਂ ਨਾਲ ਸਿੱਧਾ ਖਿਲਵਾੜ ਹੈ। ਜਿਸ ਵਿਅਕਤੀ ਨੂੰ ੧੯੮੪ ਵੇਲੇ ਗੁੰਡਿਆਂ ਦਾ ਆਗੂ ਬਣਾ ਕੇ ਸਿੱਖਾਂ ਦਾ ਜਾਨੀ-ਮਾਲੀ ਨੁਕਸਾਨ ਕੀਤਾ, ਸਿੱਖਾਂ ਦੇ ਗਲਾਂ ਵਿਚ ਟਾਇਰ ਉਨ੍ਹਾਂ ਨੂੰ ਜ਼ਿੰਦਾ ਸਾੜਿਆ ਗਿਆ, ਸਿੱਖਾਂ ਦੀ ਸੰਪਤੀ ਲੁੱਟੀ ਗਈ ਤੇ ਧੀਆਂ-ਭੈਣਾਂ ਨੂੰ ਬੇਪਤ ਕੀਤਾ ਗਿਆ ਉਸ ਵਿਅਕਤੀ ਨੂੰ ਅਜਿਹੀ ਅਗਵਾਈ ਸੌਂਪਣੀ ਸਿੱਖਾਂ ਦੇ ਜ਼ਖਮਾਂ 'ਤੇ ਲੂਣ ਛਿੜਕਣ ਦੇ ਬਰਾਬਰ ਹੈ। ਉਨ੍ਹਾਂ ਕਿਹਾ ਕਿ ਇਸ ਵਿਅਕਤੀ ਵਿਰੁੱਧ ਸਿੱਖ ਨਸਲਕੁਸ਼ੀ ਨਾਲ ਸੰਬੰਧਿਤ ਅਦਾਲਤ ਵਿਚ ਕੇਸ ਚੱਲ ਰਹੇ ਹਨ। ਫਿਰ ਵੀ ਕਾਂਗਰਸ ਦੀ ਸੱਤਾ ਵਾਲੀ ਸਰਕਾਰ ਇਸ ਵਿਅਕਤੀ ਨੂੰ ਵਫਦ ਮੁਖੀ ਬਣਾ ਕੇ ਸਿੱਖਾਂ ਨਾਲ ਘੋਰ ਬੇਇਨਸਾਫੀ ਦਾ ਪੈਂਤੜਾ ਖੇਡ ਰਹੀ ਹੈ। ਉਨ੍ਹਾਂ ਕਿਹਾ ਕਿ ਪ੍ਰਧਾਨ ਮੰਤਰੀ ਅਤੇ ਕਾਂਗਰਸ ਦੀ ਪ੍ਰਧਾਨ ਸੋਨੀਆ ਗਾਂਧੀ ਨੂੰ ਇਹ ਫੈਸਲਾ ਤੁਰੰਤ ਵਾਪਸ ਲੈਣਾ ਚਾਹੀਦਾ ਹੈ।

## ਆਂਧਰਾ ਪ੍ਰਦੇਸ਼ ਸਰਕਾਰ ਚੇਤੰਨਿਆ ਐਜੂਕੇਸ਼ਨ ਇੰਸਟੀਚਿਊਟ ਦੀ ਮਾਨਤਾ ਰੱਦ ਕਰੇ- ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ਆਂਧਰਾ ਪ੍ਰਦੇਸ਼ ਦੇ ਸ਼ਹਿਰ ਵਿਸ਼ਾਖਾਪਟਨਮ 'ਚ ਚੇਤੰਨਿਆਂ ਐਜੂਕੇਸ਼ਨ ਇੰਸੀਚਿਊਟ ਵੱਲੋਂ ਦੋ ਅੰਮ੍ਰਿਤਧਾਰੀ ਸਿੱਖ ਵਿਦਿਆਰਥੀਆਂ ਸ.ਚਰਨਜੀਤ ਸਿੰਘ ਤੇ ਸ.ਹਰਪ੍ਰੀਤ ਸਿੰਘ ਨੂੰ ਫੀਸ ਜਮਾਂ ਕਰਨ ਉਪਰੰਤ ਬਾਰ੍ਹਵੀਂ ਕਲਾਸ 'ਚ ਦਾਖਲਾ ਨਾ ਦੇਣ 'ਤੇ ਤਿੱਖਾ ਪ੍ਰਤੀਕਰਮ ਪ੍ਰਗਟ ਕਰਦਿਆਂ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਂਧਰਾ ਪ੍ਰਦੇਸ਼ ਸਰਕਾਰ ਪਾਸੋਂ ਇੰਸਟੀਚਿਊਟ ਦੀ ਮਾਨਤਾ ਰੱਦ ਕਰਨ ਦੀ ਪੁਰਜੋਰ ਮੰਗ ਕੀਤੀ ਹੈ।ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਤੋਂ ਜਾਰੀ ਪ੍ਰੈੱਸ ਬਿਆਨ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਦੇਸ਼ ਦੀ ਅਜ਼ਾਦੀ 'ਚ ੮੦ ਪ੍ਰਤੀਸ਼ਤ ਤੋਂ ਵੀ ਵੱਧ ਕੁਰਬਾਨੀਆਂ ਦੇਣ ਅਤੇ ਦੂਜੇ ਧਰਮ ਦੀ ਰੱਖਿਆ ਕਰਨ ਵਾਲੀ ਘੱਟ ਗਿੱਣਤੀ ਸਿੱਖ ਕੌਮ ਨੂੰ ਆਪਣੇ ਹੀ ਦੇਸ਼ ਵਿਚ ਕੁਝ ਫਿਰਕੂ ਕਿਸਮ ਦੇ ਲੋਕਾਂ ਦੀ ਜ਼ਹਿਰੀਲੀ ਜ਼ਹਿਨੀਅਤ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਉਨ੍ਹਾਂ ਕਿਹਾ ਕਿ ਭਾਰਤ ਬਹੁਧਰਮੀ ਦੇਸ਼ ਹੈ ਕਿਸੇ ਵਿਦਿਆਰਥੀ ਨੂੰ ਧਰਮ ਦੇ ਆਧਾਰ 'ਤੇ ਜਾਂ ਉਸ ਦੇ ਪਹਿਰਾਵੇ ਕਾਰਨ ਉਸ ਦੇ ਦਾਖਲੇ ਨੂੰ ਰੱਦ ਕਰਨਾ ਉਸ ਨਾਲ ਬੇਇਨਸਾਫੀ, ਵੱਡਾ ਧੱਕਾ ਤੇ ਘੱਟ ਗਿਣਤੀਆਂ ਨੂੰ ਜਲੀਲ ਕਰਨ ਵਾਲੀ ਕੋਝੀ ਹਰਕਤ ਹੈ। ਉਨ੍ਹਾਂ ਕਿਹਾ ਕਿ ਚੇਤੰਨਿਆਂ ਐਜੂਕੇਸ਼ਨ ਇੰਸਟੀਚਿਊਟ ਵਿਸ਼ਾਖਾਪਟਨਮ ਵੱਲੋਂ ਕੀਤੀ ਇਸ ਫਿਰਕੂ ਕਾਰਵਾਈ ਦੇ ਵਿਰੁੱਧ ਆਂਧਰਾ ਪ੍ਰਦੇਸ਼ ਦੇ ਮਾਨਯੋਗ ਮੁੱਖ ਮੰਤਰੀ ਨੂੰ ਪੱਤਰ ਲਿਖ ਕੇ ਸਖਤ ਕਾਰਵਾਈ ਕਰਨ ਦੀ ਮੰਗ ਕੀਤੀ ਗਈ ਹੈ ਤਾਂ ਜੋ ਅੱਗੇ ਤੋਂ ਕਿਸੇ ਹੋਰ ਵਿਦਿਆਰਥੀ ਦੇ ਭਵਿੱਖ ਨਾਲ ਖਿਲਵਾੜ ਨਾ ਹੋ ਸਕੇ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਪੂਰਬੀ ਭਾਰਤ ਵੱਲੋਂ ਗੁਰਮਤਿ ਕੈਂਪ

ਗਰਮੀਆਂ ਦੀਆਂ ਛੁੱਟੀਆਂ ਨੂੰ ਮੁੱਖ ਰੱਖਦਿਆਂ ਪੂਰਬੀ ਭਾਰਤ ਸਿੱਖ ਮਿਸ਼ਨ ਕਲਕੱਤਾ(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਮਿਸ਼ਨ ਦੇ ਇੰਚਾਰਜ ਸ. ਜਗਮੋਹਨ ਸਿੰਘ ਦੀ ਅਗਵਾਈ ਹੇਠ ਪ੍ਰਚਾਰਕ ਸਹਿਬਾਨ ਭਾਈ ਪਰਗਟ ਸਿੰਘ,ਭਾਈ ਪਰਵਿੰਦਰ ਸਿੰਘ, ਭਾਈ ਹਰਵਿੰਦਰ ਸਿੰਘ, ਭਾਈ ਚਰਨਜੀਤ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਅਤੇ ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ, ਸਾਬੋ ਕੀ ਤਲਵੰਡੀ(ਬਠਿੰਡਾ) ਦੇ ਵਿਦਿਆਰਥੀਆਂ ਵੱਲੋਂ ਉੱਤਰੀ ਬਿਹਾਰ ਵਿਖੇ ੧ ਜੂਨ ੨੦੧੨ ਤੋਂ ੧੭ ਜੂਨ ੨੦੧੨ ਤਕ ਪੂਰਨੀਆ,ਕਿਸ਼ਨਗੰਜ ਅਤੇ ੧੮ ਜੂਨ ਨੂੰ ਹਲਹਲੀਆ ਜ਼ਿਲ੍ਹਾ ਅਰਰੀਆ ਅਤੇ ੧੯ ਜੂਨ ਤੋਂ ੧ ਜੁਲਾਈ ਤਕ ਲਛਮੀਪੁਰ ਅਤੇ ਆਸ-ਪਾਸ ਦੇ ਪਿੰਡਾਂ ਵਿਚ ਗੁਰਮਤਿ ਸਿੱਖਿਆ ਕੈਂਪ ਅਤੇ ਗੁਰਮਤਿ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾਂ ਦੌਰਾਨ ਤਕਰੀਬਨ ੧੦੦੦ ਦੀ ਗਿਣਤੀ ਵਿਚ ਵਿਦਿਆਰਥੀਆਂ ਅਤੇ ਸੰਗਤਾਂ ਨੇ ਗੁਰਮਤਿ ਦੀ ਸਿੱਖਿਆ ਹਾਸਲ ਕੀਤੀ।

ਇਸ ਮੌਕੇ ਪਿੰਡ ਹਲਹਲੀਆ ਜ਼ਿਲ੍ਹਾ ਅਰਰੀਆ(ਬਿਹਾਰ) ਵਿਖੇ ਸਾਂਝੀਵਾਲ ਟਰੱਸਟ ਵੱਲੋਂ ਮਿਤੀ ੧੮ ਜੂਨ ੨੦੧੨ ਨੂੰ ਸ. ਕਰਤਾਰ ਸਿੰਘ ਮੈਮੋਰੀਅਲ ਗੁਰਮੁਖੀ ਵਿਦਿਆਲਾ ਦੀ ਨੀਂਹ ਰੱਖੀ ਗਈ।

ਇਨ੍ਹਾਂ ਸਾਰੇ ਸਮਾਗਮਾਂ ਨੂੰ ਸਫਲ ਬਣਾਉਣ ਵਿਚ ਗੁ.ਕਿਸ਼ਨਗੰਜ ਦੇ ਪ੍ਰਧਾਨ ਸ.ਸੁਰਿੰਦਰ ਸਿੰਘ,ਸ.ਲਖਵਿੰਦਰ ਸਿੰਘ ਸਕੱਤਰ,ਪੂਰਨੀਆਂ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸ. ਉਪਿੰਦਰ ਸਿੰਘ,ਸ.ਦਲਜੀਤ ਸਿੰਘ ਲਵਲੀ ਸਕੱਤਰ,ਲਛਮੀਪੁਰ ਦੇ ਪ੍ਰਧਾਨ ਸ. ਅੰਮ੍ਰਿਤ ਸਿੰਘ,ਰਵਿੰਦਰਪਾਲ ਸਿੰਘ ਸਕੱਤਰ, ਜਥੇਦਾਰ ਸ. ਨਰੈਣ ਸਿੰਘ ਅਤੇ ਸ. ਸੂਰਜ ਸਿੰਘ ਸਪੋਲ ਵਾਲਿਆਂ ਦਾ ਵਿਸ਼ੇਸ਼ ਯੋਗਦਾਨ ਰਿਹਾ।

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਜੂਨ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ

ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੦੧-੦੬-੨੦੧੨ | ਗੁ:ਟਾਹਲੀ ਸਾਹਿਬ, ਗਾਹਲੜੀ (ਗੁਰਦਾਸਪੁਰ) | ੧੧੪ |
| ੦੨-੦੬-੨੦੧੨ | ਪਿੰਡ ਬੇਗੋਵਾਲ, ਡੇਰਾ ਬਾਬਾ ਪ੍ਰੇਮ ਸਿੰਘ ਜੀ(ਕਪੂਰਥਲਾ) | ੩੦ |
| ੦੩-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੨੩੪ |
| ੦੩-੦੬-੨੦੧੨ | ਗੁ: ਕਲਗੀਧਰ ਸਾਹਿਬ ਬੀ. ਸੀ. ਰੋਡ(ਜੰਮੂ) | ੭੫ |
| ੦੩-੦੬-੨੦੧੨ | ਗੁ:ਸਾਹਿਬ ਪਿੰਡ ਸਲਾਹਪੁਰ (ਗੁਰਦਾਸਪੁਰ) | ੨੪ |
| ੦੬-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੨੨੭ |
| ੧੦-੦੬-੨੦੧੨ | ਪਿੰਡ ਨੰਗਲ ਸੋਹਲ,ਰਮਦਾਸ, (ਸ੍ਰੀ ਅੰਮ੍ਰਿਤਸਰ) | ੩੦ |
| ੧੦-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੨੦੩ |
| ੧੩-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੨੩੦ |
| ੧੭-੦੬-੨੦੧੨ | ਗੁ:ਸਾਹਿਬ ਪਾ:ਛੇਵੀਂ ਬਾਰਾਮੂਲਾ(ਕਸ਼ਮੀਰ) | ੨੩੦ |
| ੧੭-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੫ |
| ੨੦-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੨੦੦ |
| ੨੨-੦੬-੨੦੧੨ | ਕੇਂਦਰੀ ਜੇਲ੍ਹ ਗੁੰਮਟਾਲਾ (ਸ੍ਰੀ ਅੰਮ੍ਰਿਤਸਰ) | ੩੭ |
| ੨੪-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੬ |
| ੨੬-੦੬-੨੦੧੨ | ਪਿੰਡ ਰੂੰਮੀ(ਲੁਧਿਆਣਾ) | ੨੯ |
| ੨੭-੦੬-੨੦੧੨ | ਸ੍ਰੀ ਅਕਾਲ ਤਖਤ ਸਾਹਿਬ | ੨੪੮ |
| ੨੭-੦੬-੨੦੧੨ | ਪ੍ਰਚਾਰ ਵਹੀਰ ਪਿੰਡ ਚਚਰਾੜੀ (ਲੁਧਿਆਣਾ) | ੩੮ |
| ੨੮-੦੬-੨੦੧੨ | ਪਿੰਡ ਕੋਠੇ ਖਜੂਰਾਂ (ਲੁਧਿਆਣਾ) | ੫੨ |
| ੨੯-੦੬-੨੦੧੨ | ਗੁ:ਬੇਰ ਸਾਹਿਬ,ਪਿੰਡ ਮੱਤੇਵਾਲ | ੯੦ |

(ਸ੍ਰੀ ਅੰਮ੍ਰਿਤਸਰ)

| | | |
|---|---|---|
| ੨੯-੦੬-੨੦੧੨ | ਪਿੰਡ ਸਿਧਵਾਂ ਕਲਾਂ (ਲੁਧਿਆਣਾ) | ੫੦ |
| ੩੦-੦੬-੨੦੧੨ | ਪਿੰਡ ਰਾਮਗੜ ਭੁੱਲਰ(ਲੁਧਿਆਣਾ) | ੭੫ |
| ੩੦-੦੬-੨੦੧੨ | ਗੁ: ਬਾਬਾ ਨਾਂਗਾ ਜੀ, | ੩੩ |
| ੩੦-੦੬-੨੦੧੨ | ਪਿੰਡ ਭੋਮਾ(ਗੁਰਦਾਸਪੁਰ) | ੩੩ |

## ਗੁ: ਕਲਗੀਧਰ ਸਾਹਿਬ ਰਿਹਾੜੀ(ਜੰਮੂ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸ.ਸਵਰਨ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਕ ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਲੋਕਲ ਕਮੇਟੀ ਦੇ ਸਹਿਯੋਗ ਨਾਲ ਗੁ: ਕਲਗੀਧਰ ਸਾਹਿਬ ਰਿਹਾੜੀ ਚੁੰਗੀ ਜੰਮੂ ਵਿਖੇ ਮਿਤੀ ੦੩-੦੬-੨੦੧੨ ਨੂੰ ੭੫ ਪ੍ਰਾਣੀ ਖੰਡੇ-ਬਾਟੇ ਦਾ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ(ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਦਿੱਤੇ ਗਏ। ਸ. ਮਨਮੀਤ ਸਿੰਘ ਪ੍ਰਧਾਨ ਵੱਲੋ ਧਰਮ ਪ੍ਰਚਾਰ ਕਮੇਟੀ ਅਤੇ ਸਿੱਖ ਮਿਸ਼ਨ ਜੰਮੂ ਕਸ਼ਮੀਰ ਦਾ ਵਿਸ਼ੇਸ਼ ਧੰਨਵਾਦ ਕੀਤਾ ਗਿਆ।

## ਹਲਕਾ ਸ੍ਰੀ ਹਰਿਗੋਬਿੰਦਪੁਰ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਜਸਪਾਲ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਮੁਤਾਬਕ ਹਲਕਾ ਸ੍ਰੀ ਹਰਿਗੋਬਿੰਦਪੁਰ ਵਿਖੇ ਜਥੇਦਾਰ ਕਸ਼ਮੀਰ ਸਿੰਘ ਮੈਂਬਰ (ਸ਼੍ਰੋ:ਗੁ:ਪ੍ਰ:ਕਮੇਟੀ) ਦੀ ਅਗਵਾਈ ਹੇਠ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਸਮਰਪਿਤ ਪ੍ਰਚਾਰ ਵਹੀਰ ਚਲਾਈ ਗਈ ਜਿਸ ਅਧੀਨ ਹਲਕੇ ਦੇ ਵੱਖ-ਵੱਖ ਪਿੰਡਾਂ ਅਠਵਾਲ,ਲੱਧਾ ਮੁੰਡਾ,ਸੰਧਵਾਂ,ਐਨੇਕੋਟ,ਚੌਣੇ,ਗੰਢੇ ਕੇ,ਮਹਿਮਦ,ਬੋਝਾ ਅਤੇ ਭੋਮਾ ਵਿਖੇ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਗਿ.ਭਗਤ ਸਿੰਘ ਭਿਟੇਵੱਢ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਨੂੰ ਗੁਰਮਤਿ ਤੋਂ ਜਾਣੂ ਕਰਵਾਇਆ। ਅਖੀਰਲੇ ਦਿਨ ਗੁ.ਬਾਬਾ ਨਾਂਗਾ ਜੀ ਪਿੰਡ ਭੋਮਾ ਵਿਖੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਹਿਬਾਨ ਨੇ ੩੩ ਪ੍ਰਾਣੀਆਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਇਸ ਸਮਾਗਮ ਦੌਰਾਨ ਬਾਬਾ ਦਲਬੀਰ ਸਿੰਘ ਮੁੱਖ ਸੇਵਾਦਾਰ ਗੁ: ਬਾਬਾ ਨਾਂਗਾ ਜੀ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਬੱਚਿਆਂ ਦਾ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ

ਭਾਈ ਜਗਦੇਵ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)ਸ੍ਰੀ ਅੰਮ੍ਰਿਤਸਰ ਨੇ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ,ਸ਼ਹੀਦ ਊਧਮ ਸਿੰਘ ਨਗਰ ਸ੍ਰੀ ਅੰਮ੍ਰਿਤਸਰ ਵਿਖੇ ਸਕੂਲਾਂ ਦੀਆਂ ਛੁੱਟੀਆਂ ਦੌਰਾਨ ੧੯ ਜੂਨ ਤੋਂ ੨੮ ਜੂਨ ੨੦੧੨ ਤਕ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ ਜਿਸ ਵਿਚ ੫ ਸਾਲ ਦੀ ਉਮਰ ਤੋਂ ਲੈ ਕੇ ੨੫ ਸਾਲ ਦੇ ੮੦ ਦੇ ਕਰੀਬ ਵਿਦਿਆਰਥੀਆਂ ਨੇ ਭਾਗ ਲਿਆ। ਇਸ ਕੈਂਪ ਵਿਚ ਬੱਚਿਆਂ ਨੂੰ ਗੁਰਬਾਣੀ,ਸਿੱਖ ਇਤਿਹਾਸ,ਰਹਿਤ ਮਰਯਾਦਾ ਬਾਰੇ ਜਾਣਕਾਰੀ ਦਿੱਤੀ ਗਈ। ਕਵਿਤਾ ਅਤੇ ਕੁਵਿਜ਼ ਮੁਕਾਬਲੇ ਕਰਵਾਏ ਗਏ। ਕੈਂਪ ਦੀ ਸਮਾਪਤੀ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਐਡੀ:ਸਕੱਤਰ ਸ.ਸਤਬੀਰ ਸਿੰਘ ਨੇ ਬੱਚਿਆਂ ਦੀ ਹੌਂਸਲਾ ਅਫਜਾਈ ਲਈ ਇਨਾਮ ਤੇ ਸਰਟੀਫਿਕੇਟ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸੁਖਮਨੀ ਸਾਹਿਬ ਸੇਵਾ ਸੁਸਾਇਟੀ ਦੇ ਡਾ.ਕੰਵਲਜੀਤ ਕੌਰ,ਡਾ.ਪਲਵਿੰਦਰ ਸਿੰਘ ਅਤੇ ਬੀਬੀ ਮਨਜੀਤ ਕੌਰ ਆਦਿ ਹਾਜਰ ਸਨ।

## ਸ਼ਾਹਜਹਾਨਪੁਰ ਯੂ.ਪੀ ਵਿਖੇ ਗੁਰਮਤਿ ਕੈਂਪ

ਧਰਮ ਪ੍ਰਚਾਰ ਕਮੇਟੀ(ਸ਼੍ਰੋ:ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ) ਵੱਲੋਂ ਚਲਾਏ ਜਾ ਰਹੇ ਗੁਰਮਤਿ ਸੰਗੀਤ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ ਵੱਲੋਂ ਸ.ਦਿਲਪ੍ਰੀਤ ਸਿੰਘ (ਸੰਗੀਤ ਅਧਿਆਪਕ) ਦੀ ਅਗਵਾਈ ਵਿਚ ਸ਼ਾਹਜਹਾਨਪੁਰ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਮਿਤੀ ੧ ਜੂਨ ਤੋਂ ੩੦ ਜੂਨ ਤਕ ਗੁਰਮਤਿ ਕੈਂਪ ਲਗਾਏ ਗਏ ਜਿਸ ਵਿਚ ਸਕੂਲੀ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ,ਸਿੱਖ ਇਤਿਹਾਸ,ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ ਗਈ। ਬੇਬੇ ਨਾਨਕੀ ਸਿੱਖ ਮਿਸ਼ਨਰੀ ਕਾਲਜ, ਸੁਲਤਾਨਪੁਰ ਲੋਧੀ ਤੋਂ ਪਹੁੰਚੇ ਤਬਲਾ ਟੀਚਰ ਪ੍ਰੋ. ਮਨਜਿੰਦਰ ਸਿੰਘ ਨੇ ਵਿਦਿਆਰਥੀਆਂ ਨੂੰ ਤਬਲਾ ਵਾਦਨ ਦੀ ਸਿੱਖਿਆ ਦਿੱਤੀ। ਇਸ ਕੈਂਪ ਦੇ ਅਖੀਰਲੇ ਦਿਨਾਂ ਵਿਚ ਬੱਚਿਆਂ ਦੀ ਧਾਰਮਿਕ ਪ੍ਰੀਖਿਆ ਲਈ ਗਈ ਜਿਸ ਵਿਚ ਪਹਿਲੇ,ਦੂਜੇ,ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਬੱਚਿਆਂ ਨੂੰ ਇਨਾਮ ਵੰਡੇ ਗਏ। ਇਨ੍ਹਾਂ ਕੈਂਪਾਂ ਵਿਚ ਗੁਰਦੁਆਰਾ ਸਿੰਘ ਸਭਾ ਦੇ ਪ੍ਰਧਾਨ ਬੀਬੀ ਕਮਲੇਸ਼ ਕੌਰ , ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਰਾਮਨਗਰ ਕਲੋਨੀ ਦੇ ਪ੍ਰਧਾਨ ਸ.ਅਵਤਾਰ ਸਿੰਘ,ਗੁਰਦੁਆਰਾ ਗੁਰੂ ਨਾਨਕ ਆਸ਼ਰਮ ਦੇ ਪ੍ਰਧਾਨ ਸ.ਗੁਰਬਖਸ਼ ਸਿੰਘ ਨੇ ਪੂਰਨ ਸਹਿਯੋਗ ਦਿੱਤਾ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੮-੨੦੧੨

# ਦਾਖ਼ਲਾ ਸੂਚਨਾ

## ਧਾਰਮਿਕ ਪ੍ਰੀਖਿਆ ਨਵੰਬਰ 2012

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚ ਚਲਾਏ ਜਾ ਰਹੇ ਵਿੱਦਿਅਕ ਅਦਾਰਿਆਂ ਅਤੇ ਸਰਕਾਰੀ / ਗੈਰ ਸਰਕਾਰੀ ਸਕੂਲਾਂ / ਕਾਲਜਾਂ ਵਿਖੇ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਨੂੰ ਦੁਨਿਆਵੀ ਵਿੱਦਿਆ ਦੇ ਨਾਲ-ਨਾਲ ਧਾਰਮਿਕ ਵਿੱਦਿਆ ਦੇਣ ਦੇ ਮਨੋਰਥ ਨਾਲ ਹਰ ਸਾਲ ਨਵੰਬਰ ਮਹੀਨੇ ਵਿਚ ਲਈ ਜਾਣ ਵਾਲੀ ਧਾਰਮਿਕ ਪ੍ਰੀਖਿਆ ਲਈ ਸਮੂਹ ਸਕੂਲਾਂ / ਕਾਲਜਾਂ ਦੇ ਮੁਖੀਆਂ / ਪ੍ਰਬੰਧਕਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪੋ-ਆਪਣੇ ਵਿੱਦਿਅਕ ਅਦਾਰਿਆਂ ਵਿੱਚੋਂ ਵੱਧ ਤੋਂ ਵੱਧ ਵਿਦਿਆਰਥੀਆਂ ਨੂੰ ਨਵੰਬਰ 2012 ਵਿਚ ਹੋਣ ਵਾਲੀ ਇਸ ਪ੍ਰੀਖਿਆ ਵਿਚ ਸ਼ਾਮਲ ਕਰਨ / ਕਰਵਾਉਣ ਦਾ ਉਪਰਾਲਾ ਕਰਨ। ਪ੍ਰੀਖਿਆ ਨਾਲ ਸੰਬੰਧਿਤ ਸਿਲੇਬਸ ਅਤੇ ਦਾਖ਼ਲਾ ਫਾਰਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵੈਬ ਸਾਈਟ www.sgpc.net ਤੋਂ ਡਾਊਨਲੋਡ, ਈ-ਮੇਲ dp_dpc@yahoo.com ਰਾਹੀਂ ਜਾਂ ਧਾਰਮਿਕ ਪ੍ਰੀਖਿਆ ਵਿਭਾਗ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕਰ ਕੇ ਮਿਤੀ 30 ਸਤੰਬਰ 2012 ਤਕ ਪ੍ਰੀਖਿਆ ਵਿਭਾਗ ਵਿਖੇ ਡਾਕ ਰਾਹੀਂ ਜਾਂ ਦਸਤੀ ਜਮ੍ਹਾਂ ਕਰਵਾਏ ਜਾ ਸਕਦੇ ਹਨ।

ਇਸ ਪ੍ਰੀਖਿਆ ਵਿਚ ਦਰਜਾ ਪਹਿਲਾ ਲਈ 6ਵੀਂ ਕਲਾਸ ਤੋਂ 8ਵੀਂ ਕਲਾਸ, ਦਰਜਾ ਦੂਜਾ ਲਈ 9ਵੀਂ ਤੋਂ 10+2 ਕਲਾਸ, ਦਰਜਾ ਤੀਜਾ ਲਈ ਗ੍ਰੈਜੂਏਸ਼ਨ ਅਤੇ ਦਰਜਾ ਚੌਥਾ ਲਈ ਪੋਸਟ ਗ੍ਰੈਜੂਏਸ਼ਨ ਕਲਾਸ ਵਿਚ ਰੈਗੂਲਰ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀ ਹਿੱਸਾ ਲੈ ਸਕਦੇ ਹਨ ਅਤੇ ਪ੍ਰੀਖਿਆ ਵਿੱਚੋਂ ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਸਰਟੀਫਿਕੇਟ ਤੇ ਮੈਰਿਟ ਵਿਚ ਆਉਣ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ 1100, 2100, 3100 ਅਤੇ 4100/- ਰੁਪਏ ਸਲਾਨਾ ਵਜੀਫ਼ਾ ਅਤੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿੱਦਿਆਰਥੀਆਂ ਨੂੰ ਵਜੀਫ਼ੇ ਤੋਂ ਇਲਾਵਾ ਕ੍ਰਮਵਾਰ 2100, 1500 ਅਤੇ 1100/- ਰੁਪਏ ਵਿਸ਼ੇਸ਼ ਇਨਾਮ ਵਜੋਂ ਦਿੱਤੇ ਜਾਣਗੇ।

ਪ੍ਰੀਖਿਆ ਵਿਚ ਸ਼ਾਮਲ ਹੋਣ ਲਈ ਦਰਜੇ ਵਾਰ 5, 10, 15 ਅਤੇ 20 ਰੁਪਏ ਕੇਵਲ ਪ੍ਰਤੀ ਵਿਦਿਆਰਥੀ ਦਾਖ਼ਲਾ ਫੀਸ ਨਿਰਧਾਰਿਤ ਕੀਤੀ ਗਈ ਹੈ। ਵਧੇਰੇ ਜਾਣਕਾਰੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਟੈਲੀਫ਼ੋਨ ਨੰਬਰ 2553956 ਤੋਂ ਧਾਰਮਿਕ ਪ੍ਰੀਖਿਆ ਵਿਭਾਗ (ਧਰਮ ਪ੍ਰਚਾਰ ਕਮੇਟੀ) ਦੇ ਐਕਸਟੈਂਸ਼ਨ ਨੰਬਰ 305 ਜਾਂ ਮੋਬਾਈਲ ਨੰਬਰ 99141-02056 ਅਤੇ 99141-00516 ਨਾਲ ਸੰਪਰਕ ਕਰ ਕੇ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ। ਵਿੱਦਿਅਕ ਅਦਾਰੇ ਦੇ ਮੁਖੀ ਜਾਂ ਧਾਰਮਿਕ ਅਧਿਆਪਕ ਦੀ ਤਸਦੀਕ 'ਤੇ ਸਿਲੇਬਸ ਅਨੁਸਾਰ ਦਰਜਾ ਪਹਿਲਾ ਲਈ ਤਿਆਰ ਕਰਵਾਈ ਗਈ ਪੁਸਤਕ 'ਗੁਰਮਤਿ ਗਿਆਨ' (ਭਾਗ ਪਹਿਲਾ) ਵਿਦਿਆਰਥੀਆਂ ਨੂੰ ਨਿਰਧਾਰਿਤ ਕੀਮਤ 60/- ਰੁਪਏ ਦੀ ਬਜਾਏ ਅੱਧੀ ਕੀਮਤ ਭਾਵ 30/- ਰੁਪਏ ਵਿਚ ਦਿੱਤੀ ਜਾਵੇਗੀ।